# ਜੰਗਲਨਾਮਾ

## (ਇੱਕ ਸਿਆਸੀ ਪੜਚੋਲ)



ਸੁਖਵਿੰਦਰ

ਦੁਨੀਆਂ ਭਰ ਦੇ ਮਜ਼ਦੂਰੋ, ਇੱਕ ਹੋ ਜਾਓ!

# ਜੰਗਲ਼ਨਾਮਾ

# ਇਕ ਸਿਆਸੀ ਪੜਚੋਲ



ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ, ਲੁਧਿਆਣਾ

(ਪੰਜਾਬੀ ਵਿਭਾਗ, ਰਾਹੁਲ ਫਾਉਂਡੇਸ਼ਨ, ਲਖਨਊ)

ਪਹਿਲੀ ਵਾਰ — ਮਾਰਚ 2005
ਦੂਜੀ ਵਾਰ — ਸਤੰਬਰ 2011

ਟਾਈਟਲ ਕਵਰ — ਅਜੇ ਪਾਲ

ਪ੍ਰਕਾਸ਼ਕ : ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ, ਲੁਧਿਆਣਾ
(ਪੰਜਾਬੀ ਵਿਭਾਗ, ਰਾਹੁਲ ਫਾਉਂਡੇਸ਼ਨ, ਲਖਨਊ)

ਪਤਾ — 69, ਬਾਬਾ ਕਾ ਪੁਰਬਾ, ਪੇਪਰਮਿਲ ਰੋਡ,
ਨਿਸ਼ਾਤਗੰਜ, ਲਖਨਊ–226006

**ਕੀਮਤ : 10 ਰੁਪਏ**

# ਦੂਜੇ ਐਡੀਸ਼ਨ ਦੀ ਭੂਮਿਕਾ

ਸਤਨਾਮ ਦੀ ਪੁਸਤਕ 'ਜੰਗਲ਼ਨਾਮਾ' ਅਕਤੂਬਰ 2003 ਵਿੱਚ ਛਪੀ ਸੀ। ਇੱਕ ਸਾਲ ਤੋਂ ਘੱਟ ਸਮੇਂ (ਜੁਲਾਈ 2004) ਵਿੱਚ ਇਸਦਾ ਦੂਸਰਾ ਐਡੀਸ਼ਨ ਵੀ ਛਪਿਆ। ਇਸਤੋਂ ਬਾਅਦ ਇਸਦੇ ਕਿਸੇ ਨਵੇਂ ਐਡੀਸ਼ਨ ਦੀ ਸਾਨੂੰ ਜਾਣਕਾਰੀ ਨਹੀਂ ਹੈ। ਪੰਜਾਬੀ ਵਿੱਚ ਛਪਣ ਵਾਲ਼ੀਆਂ ਬਹੁਤ ਹੀ ਘੱਟ ਕਿਤਾਬਾਂ ਨੂੰ ਇਹ ਮਾਣ ਹਾਸਿਲ ਹੁੰਦਾ ਹੈ ਕਿ ਉਹਨਾਂ ਦੇ ਇੱਕ ਤੋਂ ਵੱਧ ਐਡੀਸ਼ਨ ਛਪਣ। ਪੰਜਾਬੀ ਦੇ ਮੁੱਠੀ ਭਰ ਲੇਖਕ ਹੀ ਅਜਿਹੇ ਹਨ, ਜਿਹਨਾਂ ਦੀਆਂ ਕਿਤਾਬਾਂ ਵਿਕਦੀਆਂ ਅਤੇ ਪੜ੍ਹੀਆਂ ਜਾਂਦੀਆਂ ਹੋਣ। ਪਰ 'ਜੰਗਲ਼ਨਾਮਾ' ਜੋ ਸ਼ਾਇਦ ਲੇਖਕ ਦੀ ਪਹਿਲੀ ਪੁਸਤਕ ਹੀ ਹੈ, ਵਿਕੀ ਵੀ ਹੈ ਅਤੇ ਪੜ੍ਹੀ ਵੀ ਗਈ ਹੈ।

ਇਸਦੀ ਮੁੱਖ ਵਜ੍ਹਾ ਇਹ ਜਾਪਦੀ ਹੈ ਕਿ ਲੇਖਕ ਨੇ ਉਹਨਾਂ ਲੋਕਾਂ, ਜਿਹਨਾਂ ਬਾਰੇ ਉਸਨੇ ਇਹ ਕਿਤਾਬ ਲਿਖੀ ਹੈ (ਬਸਤਰ ਦੇ ਆਦਿਵਾਸੀ), ਉਹਨਾਂ ਦੇ ਜੀਵਨ ਨੂੰ ਬਹੁਤ ਹੀ ਕਰੀਬ ਤੋਂ ਵੇਖਿਆ ਵਾਚਿਆ ਹੈ। ਉਹ ਆਪਣੀ ਜ਼ਿੰਦਗੀ ਨੂੰ ਖ਼ਤਰੇ 'ਚ ਪਾ ਕੇ ਬਸਤਰ ਦੇ ਜੰਗਲ਼ਾਂ ਵਿੱਚ ਗਿਆ, ਭਾਰਤੀ ਰਾਜਸੱਤ੍ਹਾ ਵਿਰੁੱਧ ਜ਼ਿੰਦਗੀ ਮੌਤ ਦੀ ਲੜਾਈ ਲੜ ਰਹੇ ਆਦਿਵਾਸੀਆਂ ਅਤੇ ਉਹਨਾਂ ਦੀ ਅਗਵਾਈ ਕਰ ਰਹੇ ਮਾਓਵਾਦੀ ਗੁਰੀਲਿਆਂ ਵਿੱਚ ਸਮਾਂ ਗੁਜ਼ਾਰਿਆ। ਇਸੇ ਕਾਰਨ ਲੇਖਕ ਆਦਿਵਾਸੀਆਂ ਅਤੇ ਮਾਓਵਾਦੀ ਗੁਰੀਲਿਆਂ ਦੇ ਕਠਿਨ, ਕੁਰਬਾਨੀ, ਤਿਆਗ ਭਰੇ ਜੀਵਨ ਨੂੰ ਬਹੁਤ ਬਾਰੀਕੀ 'ਚ ਚਿਤਰਨ ਵਿੱਚ ਕਾਮਯਾਬ ਰਿਹਾ ਹੈ। ਇਸ ਪੁਸਤਕ ਵਿਚਲੀ ਯਥਾਰਥ ਦੀ ਇਹ ਗਰਮੀ ਹੀ ਹੈ ਜਿਸਨੇ ਨਾ ਸਿਰਫ਼ ਪੰਜਾਬੀ ਸਗੋਂ ਹੋਰਨਾਂ ਭਾਸ਼ਾਵਾਂ (ਜੰਗਲ਼ਨਾਮਾ ਦਾ ਹੋਰ ਭਾਸ਼ਾਵਾਂ ਵਿੱਚ ਅਨੁਵਾਦ ਛਪ ਚੁੱਕਾ ਹੈ) ਦੇ ਪਾਠਕਾਂ ਨੂੰ ਵੀ ਖਿੱਚ ਪਾਈ ਹੈ।

ਦੂਸਰਾ ਕਾਰਨ ਇਹ ਜਾਪਦਾ ਹੈ ਕਿ ਪੂਰੀ ਪੁਸਤਕ ਬੇਹੱਦ ਦਿਲਚਸਪ ਹੈ। ਪਾਠਕ ਇੱਕ ਵਾਰ ਇਸਨੂੰ ਸ਼ੁਰੂ ਕਰਦਾ ਹੈ ਤਾਂ ਉਸਦਾ ਮਨ ਅੱਗੇ ਅੱਗੇ ਇਸਦੇ ਅੰਤ ਤੱਕ ਪਹੁੰਚਣ ਲਈ ਲਲਚਾਉਂਦਾ ਹੈ।

ਤੀਸਰਾ ਕਾਰਨ ਇਹ ਜਾਪਦਾ ਹੈ ਕਿ ਇਹ ਪੁਸਤਕ ਬਸਤਰ ਦੇ ਆਦਿਵਾਸੀਆਂ ਦੇ ਜੀਵਨ, ਉਹਨਾਂ ਦੀਆਂ ਮੁਸੀਬਤਾਂ, ਉਹਨਾਂ ਦੀ ਜੱਦੋਜਹਿਦ ਦੀ ਜਾਣਕਾਰੀ ਨਾਲ਼ ਭਰਪੂਰ ਹੈ। ਇਸ ਪੁਸਤਕ ਨੇ ਪੰਜਾਬੀ ਪਾਠਕਾਂ ਨੂੰ ਇੱਕ ਵੱਖਰੀ, ਇਸ ਦੇਸ਼ ਦੇ ਮੁੱਖ ਧਾਰਾ ਦੇ ਮੀਡੀਆ ਦੁਆਰਾ ਅਣਗੌਲੀ ਦੁਨੀਆਂ ਦੇ ਰੂ-ਬ-ਰੂ ਕੀਤਾ ਹੈ। ਇਸਤੋਂ ਪਹਿਲਾਂ ਵੀ ਬਸਤਰ ਦੇ ਆਦਿਵਾਸੀਆਂ ਅਤੇ ਉਹਨਾਂ ਦੀ

ਜੱਦੋਜਹਿਦ ਬਾਰੇ ਲੇਖ ਛਪਦੇ ਰਹੇ ਹਨ, ਪਰ ਉਹ ਕਦੇ ਵੀ ਬਹੁਤੇ ਹਰਮਨ-ਪਿਆਰੇ ਨਹੀਂ ਹੋਏ। 'ਜੰਗਲ਼ਨਾਮਾ' ਨੇ ਹੀ ਪੰਜਾਬੀ ਪਾਠਕਾਂ ਨੂੰ ਬਿਹਤਰ ਅਤੇ ਭਰਵੇਂ ਰੂਪ ਵਿੱਚ ਬਸਤਰ ਦੇ ਆਦਿਵਾਸੀਆਂ ਦੇ ਜੀਵਨ ਤੋਂ ਜਾਣੂ ਕਰਵਾਇਆ ਹੈ।

'ਜੰਗਲ਼ਨਾਮਾ' ਦੀ ਪੜਚੋਲ ਸਬੰਧੀ ਹੱਥਲਾ ਲੇਖ ਅਸੀਂ ਜੂਨ 2004 ਵਿੱਚ ਲਿਖਿਆ ਸੀ। ਇਹ ਲੇਖ ਸੰਗਰੂਰ ਵਿਖੇ ਹੋਈ ਗੋਸ਼ਟੀ ਵਿੱਚ ਪੜ੍ਹਿਆ ਗਿਆ ਸੀ। ਉਸ ਤੋਂ ਬਾਅਦ ਮਾਰਚ 2005 'ਚ ਇਸਨੂੰ ਕਿਤਾਬਚੇ ਦੇ ਰੂਪ ਵਿੱਚ ਛਾਪਿਆ। ਉਦੋਂ ਤੋਂ ਲੈ ਕੇ ਹੁਣ ਤੱਕ ਪੁਲਾਂ ਹੇਠੋਂ ਕਾਫ਼ੀ ਪਾਣੀ ਲੰਘ ਚੁੱਕਾ ਹੈ। ਸਤਨਾਮ ਦੇ 'ਜੰਗਲ਼ਨਾਮਾ' ਤੋਂ ਬਾਅਦ ਬਸਤਰ ਦੇ ਆਦਿਵਾਸੀਆਂ ਉੱਪਰ ਲਿਖੇ ਕੁਝ ਹੋਰ ਲੇਖ/ ਸਫ਼ਰਨਾਮੇ ਵੀ ਪ੍ਰਕਾਸ਼ਤ ਹੋਏ। ਜਿਹਨਾਂ ਵਿੱਚ ਸਭ ਤੋਂ ਵੱਧ ਪ੍ਰਸਿੱਧੀ ਅਰੁੰਧਤੀ ਰਾਏ ਦੇ 'ਆਊਟਲੁੱਕ' ਵਿੱਚ ਛਪੇ 'ਵਾਕਿੰਗ ਵਿਦ ਕਾਮਰੇਡਜ਼' (ਕਾਮਰੇਡਾਂ ਨਾਲ਼ ਵਿਚਰਦਿਆਂ) ਨੂੰ ਮਿਲ਼ੀ।

ਸਤਨਾਮ, ਅਰੁੰਧਤੀ ਰਾਏ ਅਤੇ ਹੋਰਾਂ ਨੇ ਆਪਣੀਆਂ ਪੁਸਤਕਾਂ/ਲੇਖਾਂ/ ਸਫ਼ਨਾਮਿਆਂ 'ਚ ਮਾਓਵਾਦੀਆਂ ਦੀ ਅਗਵਾਈ ਵਿੱਚ ਚੱਲ ਰਹੀ ਆਦਿਵਾਸੀਆਂ ਦੀ ਜਿਸ ਲਹਿਰ ਦੀ ਚਰਚਾ ਕੀਤੀ ਹੈ, ਉਸ ਉੱਪਰ ਭਾਰਤੀ ਰਾਜਸੱਤਾ ਦਾ ਜ਼ਬਰ ਵੀ ਤੇਜ਼ ਹੋਇਆ ਹੈ। ਜਿਹੜੀ ਜੰਗਲ਼ੀ ਪੱਟੀ ਇਸ ਲਹਿਰ ਦਾ ਆਧਾਰ ਹੈ, ਉਹ ਖਣਿਜ ਪਦਾਰਥਾਂ ਨਾਲ਼ ਭਰਪੂਰ ਹੈ। ਸਾਮਰਾਜਵਾਦੀਆਂ ਅਤੇ ਉਹਨਾਂ ਦੇ ਛੋਟੇ ਭਾਈਵਾਲ ਭਾਰਤੀ ਹਾਕਮਾਂ ਦੀ ਗਿਰਝ-ਅੱਖ ਇਹਨਾਂ ਖਣਿਜ ਭੰਡਾਰਾਂ 'ਤੇ ਹੈ। ਦੇਸੀ-ਵਿਦੇਸ਼ੀ ਕੰਪਨੀਆਂ ਨਾਲ਼ ਲੱਖਾਂ-ਕਰੋੜਾਂ ਦੇ ਸੌਦੇ ਹੋ ਚੁੱਕੇ ਹਨ। ਬੱਸ ਹੁਣ ਇਹਨਾਂ ਦੇ ਰਾਹ ਦੀ ਰੋਕ ਹਨ ਇੱਥੋਂ ਦੇ ਆਦਿਵਾਸੀ ਅਤੇ ਉਹਨਾਂ ਦੀ ਅਗਵਾਈ ਕਰ ਰਹੇ ਮਾਓਵਾਦੀ।

ਰਾਹ ਦੀ ਇਸ ਰੋਕ ਨੂੰ ਦੂਰ ਕਰਨ ਲਈ ਪਹਿਲਾਂ ਭਾਰਤੀ ਹਾਕਮਾਂ ਨੇ 'ਅਪ੍ਰੇਸ਼ਨ ਗਰੀਨ ਹੰਟ' ਦੇ ਨਾਂ 'ਤੇ ਇਸ ਲਹਿਰ ਉੱਪਰ ਅਰਧ ਫ਼ੌਜੀ ਬਲਾਂ ਦਾ ਕਟਕ ਚਾੜ੍ਹਿਆ ਅਤੇ ਹੁਣ ਫ਼ੌਜ ਨੂੰ ਤੈਨਾਤ ਕਰਨ ਦੀ ਤਿਆਰੀ ਚੱਲ ਰਹੀ ਹੈ। ਭਾਰਤੀ ਹਾਕਮਾਂ ਦੇ ਫ਼ੌਜੀ ਦਸਤੇ ਆਦਿਵਾਸੀ ਵਸੋਂ ਤੇ ਜੋ ਜ਼ਬਰ ਢਾਹ ਰਹੇ ਹਨ, ਉਸਦਾ ਇੱਕ ਭੋਰਾ ਹੀ ਮੁੱਖ ਧਾਰਾ ਦੇ ਮੀਡੀਆ 'ਚ ਨਸ਼ਰ ਹੁੰਦਾ ਹੈ। ਭਾਰਤੀ ਹਾਕਮ ਆਦਿਵਾਸੀਆਂ ਨੂੰ ਉਹਨਾਂ ਦੇ ਜੀਵਨ ਦੇ ਹਰ ਵਸੀਲੇ ਤੋਂ ਵਾਂਝੇ ਕਰਨ 'ਤੇ ਉਤਾਰੂ ਹਨ। ਇੱਥੋਂ ਤੱਕ ਕਿ ਉਹਨਾਂ ਦੇ ਜੀਵਨ ਤੋਂ ਵੀ। ਬਸਤਰ ਅਤੇ ਹੋਰਨਾਂ ਖਿੱਤਿਆਂ ਦੇ ਆਦਿਵਾਸੀ ਮਾਓਵਾਦੀਆਂ ਦੀ ਅਗਵਾਈ 'ਚ ਅੱਜ ਭਾਰਤੀ ਰਾਜਸੱਤਾ ਨਾਲ਼ ਜਿਉਣ ਮਰਨ ਦੀ ਲੜਾਈ ਲੜ ਰਹੇ ਹਨ। ਪਰ ਇਸ ਲੜਾਈ ਨੂੰ ਦੇਸ਼ ਦੀ ਵਿਸ਼ਾਲ

ਗਰੀਬ, ਲੁੱਟੀ-ਲਤਾੜੀ ਲੋਕਾਈ ਦੀ ਹਮਾਇਤ ਹਾਸਿਲ ਨਹੀਂ ਹੈ, ਭਾਰਤ ਦੇ ਵਿਸ਼ਾਲ ਮੈਦਾਨੀ ਇਲਾਕਿਆਂ, ਵਿਸ਼ਾਲ ਮਹਾਂਨਗਰਾਂ 'ਚ ਇਸ ਲਹਿਰ ਦਾ ਕੋਈ ਆਧਾਰ ਨਹੀਂ ਹੈ। ਦੇਸ਼ ਵਿਆਪੀ ਸਰਗਰਮ ਹਮਾਇਤ ਦੀ ਗੈਰ ਹਾਜ਼ਰੀ 'ਚ ਭਾਰਤੀ ਰਾਜਸੱਤਾ ਦੇ ਜ਼ਬਰ ਅੱਗੇ ਇਹ ਲਹਿਰ ਕਿੰਝ ਟਿਕ ਸਕੇਗੀ ਇਹ ਆਉਣ ਵਾਲ਼ਾ ਸਮਾਂ ਹੀ ਦੱਸੇਗਾ।

ਆਦਿਵਾਸੀਆਂ ਦੀ ਇਸ ਲੜਾਈ ਦੀ ਅਗਵਾਈ ਕਰਨ ਵਾਲ਼ੀ ਪਾਰਟੀ ਦੀ ਲੀਡਰਸ਼ਿਪ ਵਿਚਾਰਧਾਰਕ ਤੌਰ 'ਤੇ ਬੇਹੱਦ ਕਮਜ਼ੋਰ ਹੈ। ਇਹੋ ਵਜ੍ਹਾ ਹੈ ਕਿ ਇਹ ਭਾਰਤ ਦੇ ਸਮਾਜੀ-ਆਰਥਕ ਯਥਾਰਥ ਨੂੰ ਸਮਝਣ 'ਚ ਨਾਕਾਮ ਹੈ। ਇਹ ਅਤੀਤ ਦੀ ਲੜਾਈ ਨੂੰ ਵਰਤਮਾਨ 'ਚ ਲੜਨ ਦੀ ਕੋਸ਼ਿਸ਼ ਕਰ ਰਹੀ ਹੈ। ਭਾਰਤੀ ਰਾਜਸੱਤਾ ਦਾ ਜ਼ਬਰ ਜੇਕਰ ਇਸ ਲਹਿਰ ਨੂੰ ਦਬਾ ਸਕਣ ਵਿੱਚ ਨਾਕਾਮ ਵੀ ਰਹਿੰਦਾ ਹੈ ਤਾਂ ਇਸ ਪਾਰਟੀ ਦੀ ਵਿਚਾਰਧਾਰਕ ਕਮਜ਼ੋਰੀ ਜ਼ਰੂਰ ਇਸ ਲਹਿਰ ਨੂੰ ਲੈ ਡੁੱਬੇਗੀ। ਇਤਿਹਾਸ ਵਿੱਚ ਅਜਿਹੀਆਂ ਕਈ ਉਦਾਹਰਣਾਂ ਮਿਲ਼ਦੀਆਂ ਹਨ, ਕਿ ਸੱਤ੍ਹਾ ਦਾ ਜ਼ਬਰ ਤਾਂ ਲੋਕ ਲਹਿਰਾਂ ਨੂੰ ਦਬਾਉਣ 'ਚ ਨਾਕਾਮ ਰਿਹਾ ਪਰ ਇਹਨਾਂ ਲਹਿਰਾਂ ਦੀ ਲੀਡਰਸ਼ਿਪ ਦੀ ਵਿਚਾਰਧਾਰਕ ਕਮਜ਼ੋਰੀ ਕਾਰਨ ਇਹ ਲਹਿਰਾਂ ਟੁੱਟ-ਖਿੰਡਾਅ ਦਾ ਸ਼ਿਕਾਰ ਹੋਈਆਂ। ਵਰਤਮਾਨ ਸਮੇਂ 'ਚ ਨੇਪਾਲ ਦੀ ਉਦਾਹਰਣ ਸਾਡੇ ਸਾਹਮਣੇ ਹੈ।

ਇਸ ਮੁੜ ਪ੍ਰਕਾਸ਼ਤ ਹੋ ਰਹੀ 'ਜੰਗਲ਼ਨਾਮਾ' ਦੀ ਆਲੋਚਨਾ 'ਚ ਅਸੀਂ ਖੁਦ ਨੂੰ ਵਿਚਾਰਧਾਰਾ ਅਤੇ ਸਿਆਸਤ ਤੱਕ ਹੀ ਸੀਮਤ ਰੱਖਿਆ ਸੀ ਅਤੇ ਇਸਦੇ ਕਲਾਤਮਕ ਪੱਖ ਨੂੰ ਨਹੀਂ ਛੋਹਿਆ ਸੀ। ਪਰ ਇਸ ਭੂਮਿਕਾ ਵਿੱਚ ਅਸੀਂ ਇੰਨਾ ਜ਼ਰੂਰ ਕਹਿਣਾ ਚਾਹਾਂਗੇ ਕਿ ਇਸ ਪੁਸਤਕ ਦਾ ਕਲਾਤਮਕ ਪੱਖ ਤਾਂ ਜਾਨਦਾਰ ਹੈ, ਪਰ ਵਿਚਾਰਧਾਰਕ-ਸਿਆਸੀ ਪੱਖੋਂ ਇਹ ਪੁਸਤਕ ਗ਼ਲਤ ਹੈ।

ਇਸ ਕਿਤਾਬਚੇ ਦੇ ਇਸ ਦੂਸਰੇ ਐਡੀਸ਼ਨ ਨੂੰ ਛਾਪਣ ਸਮੇਂ ਅਸੀਂ ਇਸਦੇ ਮੂਲ ਪਾਠ ਨੂੰ ਹੂ-ਬ-ਹੂ ਰਹਿਣ ਦਿੱਤਾ ਹੈ। ਇਸ ਵਿੱਚ ਕਿਸੇ ਤਬਦੀਲੀ ਦੀ ਸਾਨੂੰ ਜ਼ਰੂਰਤ ਮਹਿਸੂਸ ਨਹੀਂ ਹੋਈ। ਸਾਨੂੰ ਪੱਕਾ ਯਕੀਨ ਹੈ ਕਿ ਇਸ ਵਿੱਚ ਕਹੀਆਂ ਗੱਲਾਂ ਅੱਜ ਵੀ ਸਹੀ ਅਤੇ ਪ੍ਰਸੰਗਕ ਹਨ। ਆਉਣ ਵਾਲ਼ਾ ਸਮਾਂ ਸਾਡੀ ਪੋਜ਼ੀਸ਼ਨ ਦੇ ਸਹੀ ਹੋਣ ਨੂੰ ਹੋਰ ਵੀ ਵਧੇਰੇ ਸ਼ਪੱਸ਼ਟਤਾ ਨਾਲ਼ ਸਾਬਤ ਕਰੇਗਾ।

**-ਸੁਖਵਿੰਦਰ**

# ਜੰਗਲ਼ਨਾਮਾ - ਇਕ ਸਿਆਸੀ ਪੜਚੋਲ

ਸਤਨਾਮ ਦੁਆਰਾ ਲਿਖੀ ਕਿਤਾਬ 'ਜੰਗਲਨਾਮਾ' ਦੀ ਇਨ੍ਹੀਂ ਦਿਨੀਂ ਪੰਜਾਬ ਦੇ ਇਨਕਲਾਬੀ ਹਲਕਿਆਂ ਵਿਚ ਚਰਚਾ ਹੋ ਰਹੀ ਹੈ। ਇਕ ਧਿਰ ਵੱਲੋਂ ਜਿਸ ਜ਼ੋਰਦਾਰ ਢੰਗ ਨਾਲ ਇਸ ਕਿਤਾਬ ਦਾ ਪ੍ਰਚਾਰ-ਪ੍ਰਸਾਰ ਕੀਤਾ ਜਾ ਰਿਹਾ ਹੈ ਅਤੇ ਵੱਖ-ਵੱਖ ਥਾਵਾਂ 'ਤੇ ਇਸ ਉੱਪਰ ਗੋਸ਼ਟੀਆਂ ਆਯੋਜਿਤ ਕੀਤੀਆਂ ਜਾ ਰਹੀਆਂ ਨੇ, ਉਸ ਨਾਲ ਇਸ ਕਿਤਾਬ ਨੇ ਇਕ ਹੱਦ ਤੱਕ ਤਾਂ ਚਰਚਾ ਵਿਚ ਆਉਣਾ ਹੀ ਸੀ। ਕਿਤਾਬ ਬਾਰੇ ਲੇਖਕ ਦਾ ਕਹਿਣਾ ਹੈ 'ਜੰਗਲਨਾਮਾ' ਜੰਗਲਾਂ ਸੰਬੰਧੀ ਕੋਈ ਖੋਜ-ਪੁਸਤਕ ਨਹੀਂ ਹੈ, ਨਾ ਹੀ ਇਹ ਕਿਸੇ ਕਲਪਨਾਲੋਕ ਵਿਚੋਂ ਪੈਦਾ ਹੋਈ ਅੱਧੀ ਹਕੀਕਤ ਤੇ ਅੱਧਾ ਅਫਸਾਨਾ ਬਿਆਨ ਕਰਨ ਵਾਲੀ ਕੋਈ ਸਾਹਿਤਕ ਕਿਰਤ ਹੈ। ਇਹ ਬਸਤਰ ਦੇ ਜੰਗਲਾਂ ਵਿਚ ਵਿਚਰਦੇ ਕਮਿਊਨਿਸਟ ਗੁਰੀਲਿਆਂ ਦੀ ਰੋਜ਼ਾਨਾ ਜ਼ਿੰਦਗੀ ਦੀ ਇਕ ਤਸਵੀਰ ਅਤੇ ਉੱਥੋਂ ਦੇ ਕਬਾਇਲੀ ਲੋਕਾਂ ਦੇ ਜੀਵਨ ਅਤੇ ਜੀਵਨ ਹਾਲਤਾਂ ਦਾ ਇਕ ਵਿਵਰਣ ਹੈ, ਜਿਸ ਨੂੰ ਮੈਂ ਆਪਣੇ ਜੰਗਲ ਭਰਮਣ ਦੌਰਾਨ ਦੇਖਿਆ। ਸੋ ਤੁਸੀਂ ਇਸ ਨੂੰ ਕਿਸੇ ਡਾਇਰੀ ਦੇ ਪੰਨੇ ਕਹਿ ਸਕਦੇ ਹੋ ਜਾਂ ਸਫਰਨਾਮੇ ਦਾ ਨਾਂਅ ਦੇ ਸਕਦੇ ਹੋ।'

ਪਰ ਅਸਲ ਵਿਚ ਇਹ ਪੁਸਤਕ ਇਸ ਤੋਂ ਵਧੇਰੇ ਵੀ ਕੁਝ ਹੈ। ਇਹ ਭਾਰਤ ਵਿਚ ਨਕਸਲਬਾੜੀ ਦੀ ਘਟਨਾ ਤੋਂ ਬਾਅਦ ਕਮਿਊਨਿਸਟ ਲਹਿਰ ਵਿਚ ਆਏ ਖਿੰਡਾਅ ਦੀ ਉਪਜ ਮ.ਲ. ਖੇਮੇ ਦੀ ਇਕ ਧਿਰ ਵੱਲੋਂ ਬਸਤਰ ਦੇ ਜੰਗਲਾਂ ਵਿਚ 'ਜਲ, ਜੰਗਲ ਅਤੇ ਜ਼ਮੀਨ' ਉੱਪਰ ਆਦਿਵਾਸੀਆਂ ਦੇ ਹੱਕ ਲਈ ਕੀਤੀਆਂ ਜਾ ਰਹੀਆਂ ਹਥਿਆਰਬੰਦ ਕਾਰਵਾਈਆਂ ਦਾ ਬਿਆਨ ਵੀ ਹੈ ਅਤੇ ਇਹ ਸਾਬਤ ਕਰਨ ਦੀ ਅਸਿੱਧੀ ਕੋਸ਼ਿਸ਼ ਵੀ ਹੈ ਕਿ ਇਹ ਧਿਰ ਹੀ ਅਮਲ ਵਿਚ ਸਹੀ ਸਾਬਤ ਹੋਈ ਹੈ। ਬਸਤਰ ਦੇ ਜੰਗਲਾਂ ਵਿਚ ਚੱਲ ਰਹੇ ਅਮਲ ਨੂੰ ਇਸ ਦੀ ਗਵਾਹੀ ਦੇ ਤੌਰ 'ਤੇ ਪੇਸ਼ ਕੀਤਾ ਗਿਆ ਹੈ। ਇਹ ਅਸਿੱਧੀ ਕੋਸ਼ਿਸ਼ ਇਸ ਲਈ ਹੈ, ਕਿਉਂਕਿ ਪੂਰੀ ਕਿਤਾਬ ਵਿਚ ਲੇਖਕ ਨੇ ਉਸ ਧਿਰ ਦਾ ਨਾਂਅ ਤੱਕ ਨਹੀਂ ਲਿਆ ਅਤੇ ਨਾ ਹੀ ਭਾਰਤੀ ਸਮਾਜ, ਭਾਰਤੀ ਇਨਕਲਾਬ ਦੇ ਪ੍ਰੋਗਰਾਮ, ਯੁੱਧਨੀਤੀ ਅਤੇ ਦਾਅਪੇਚਾਂ ਬਾਰੇ ਉਸ ਦੀ ਸਮਝ ਦਾ ਹੀ ਕਿਧਰੇ ਕੋਈ ਜ਼ਿਕਰ ਕੀਤਾ ਹੈ। ਪੂਰੀ ਪੁਸਤਕ ਪੜ੍ਹਨ ਉਪਰੰਤ

ਇਸ ਤਰ੍ਹਾਂ ਦਾ ਪ੍ਰਭਾਵ ਪੈਦਾ ਹੁੰਦਾ ਹੈ ਜਿਵੇਂ ਆਦਿਵਾਸੀ ਆਪਮੁਹਾਰੇ ਢੰਗ ਨਾਲ ਹੀ ਲੜ ਰਹੇ ਹੋਣ। ਮਸਲਨ ਗੁਰੀਲਾ ਦਸਤੇ ਅਤੇ ਬੰਦੂਕ ਦੀ ਅਗਵਾਈ ਵੀ ਕੋਈ ਰਾਜਨੀਤੀ ਕਰਦੀ ਹੈ ਜਾਂ ਨਹੀਂ, ਇਸ ਦਾ ਉਂਜ ਹੀ ਕੋਈ ਜ਼ਿਕਰ ਨਹੀਂ ਹੈ।

ਇਸ ਪੁਸਤਕ ਦੇ ਪ੍ਰਸ਼ੰਸਕਾਂ-ਪ੍ਰਚਾਰਕਾਂ ਵੱਲੋਂ ਇਸ ਪੁਸਤਕ ਦੀ ਪੇਸ਼ਕਾਰੀ ਇੰਞ ਕੀਤੀ ਜਾ ਰਹੀ ਹੈ ਕਿ ਬਸਤਰ ਦੇ ਆਦਿਵਾਸੀਆਂ ਦੀ ਜੱਦੋ-ਜਹਿਦ (ਜਿਸ ਦਾ ਇਸ ਪੁਸਤਕ ਵਿਚ ਭਰਪੂਰ ਵਰਨਣ ਹੈ) ਦੀ ਅਗਵਾਈ ਕਰਨ ਵਾਲੀ ਧਿਰ ਦੀ ਰਾਜਨੀਤਕ ਸਮਝ ਦੀ ਅਮਲ ਨੇ ਪੁਸ਼ਟੀ ਕਰ ਦਿੱਤੀ ਹੈ, ਪਰ ਥੋੜ੍ਹਾ ਜਿਹਾ ਵੀ ਘੋਖਵੀਂ ਦ੍ਰਿਸ਼ਟੀ ਨਾਲ ਇਸ ਨੂੰ ਪੜ੍ਹਿਆਂ ਪਤਾ ਲੱਗਦਾ ਹੈ ਕਿ ਅਸਲ ਵਿਚ ਇਹ ਕਿਤਾਬ ਇਸ ਦੇ ਠੀਕ ਉਲਟਾ ਸਾਬਤ ਕਰ ਰਹੀ ਹੈ। ਉਪਰੋਕਤ ਧਿਰ ਭਾਰਤੀ ਸਮਾਜ ਨੂੰ ਅਰਧ-ਜਗੀਰ- ਅਰਧ-ਬਸਤੀਵਾਦੀ ਸਮਾਜ ਮੰਨਦੀ ਹੈ, ਇਸ ਅਨੁਸਾਰ ਭਾਰਤੀ ਸਮਾਜ ਚੀਨੀ ਤਰਜ ਦੇ ਨਵ-ਜਮਹੂਰੀ ਇਨਕਲਾਬ ਦੇ ਪੜਾਅ ਵਿਚ ਹੈ, ਜੋ ਕਿ ਚੀਨੀ ਇਨਕਲਾਬ ਵਾਂਗ ਲਮਕਵੇਂ ਲੋਕ ਯੁੱਧ ਰਾਹੀਂ ਇਲਾਕਾਵਾਰ ਸੱਤਾ ਹਥਿਆਉਂਦੇ ਹੋਏ ਨੇਪਰੇ ਚਾੜ੍ਹਿਆ ਜਾਵੇਗਾ। ਇਹ ਧਿਰ ਪਿਛਲੀ ਅੱਧੀ ਸਦੀ ਦੌਰਾਨ ਭਾਰਤੀ ਸਮਾਜ ਦੇ ਪੈਰ-ਪੈਰ ਵਿਚ ਸਰਮਾਏਦਾਰੀ ਪੈਦਾਵਾਰੀ ਸੰਬੰਧਾਂ ਦੀ ਹੋਈ ਘੁਸਪੈਠ ਤੋਂ ਹੀ ਇਨਕਾਰੀ ਹੈ।

ਪਰ ਜੰਗਲਨਾਮਾ ਹੀ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਭਾਰਤ ਵਿਚ ਲਮਕਵੇਂ ਲੋਕਯੁੱਧ ਦੀ ਯੁੱਧਨੀਤੀ ਫੇਲ੍ਹ ਹੋ ਚੁੱਕੀ ਹੈ ਕਿ ਇੱਥੇ ਦੇਸ਼ ਵਿਆਪੀ ਆਮ ਬਗਾਵਤ ਦੀ ਯੁੱਧਨੀਤੀ ਹੀ ਕਾਰਗਰ ਹੋ ਸਕਦੀ ਹੈ ਕਿ ਭਾਰਤ ਦੇ ਪੱਛੜੇ ਤੋਂ ਪੱਛੜੇ ਇਲਾਕੇ ਵੀ ਸਰਮਾਏ ਦਾਰਾਨਾ ਪੈਦਾਵਾਰੀ ਸੰਬੰਧਾਂ ਦੀ ਗ੍ਰਿਫ਼ਤ ਵਿਚ ਆ ਚੁੱਕੇ ਹਨ। ਇਹ ਇਸ ਗੱਲ ਦਾ ਵੀ ਗਵਾਹ ਹੈ ਕਿ ਇਸ ਧਿਰ ਵੱਲੋਂ ਚਲਾਇਆ ਜਾ ਰਿਹਾ 'ਹਥਿਆਰਬੰਦ ਸੰਘਰਸ਼' ਵੀ ਪੂਰੀ ਤਰ੍ਹਾਂ ਖੜ੍ਹੋਤ ਦਾ ਸ਼ਿਕਾਰ ਹੈ। ਆਪਣੇ ਇਨ੍ਹਾਂ ਦਾਅਵਿਆਂ ਨੂੰ ਅਸੀਂ ਜੰਗਲਨਾਮਾ ਵੱਲੋਂ ਮੁਹੱਈਆ ਕਰਵਾਏ ਗਏ ਤੱਥਾਂ ਨਾਲ ਹੀ ਸਹੀ ਸਿੱਧ ਕਰਾਂਗੇ।

1947 ਵਿਚ ਭਾਰਤੀ ਬੁਰਜੂਆਜ਼ੀ ਦੇ ਸਿਆਸੀ ਸੱਤਾ ਉੱਪਰ ਕਾਬਜ਼ ਹੋਣ ਤੋਂ ਬਾਅਦ ਭਾਰਤ ਅੰਦਰ ਸ਼ੁਰੂ ਹੋਈ ਪੂੰਜੀਵਾਦੀ ਵਿਕਾਸ ਪ੍ਰਕਿਰਿਆ ਅੱਜ ਪ੍ਰਮੁੱਖ ਰੂਪ ਧਾਰਨ ਕਰ ਚੁੱਕੀ ਹੈ। ਇੱਥੋਂ ਤੱਕ ਕਿ 1967 ਵਿਚ ਨਕਸਲਬਾੜੀ ਦੀ ਘਟਨਾ ਸਮੇਂ ਵੀ ਕਮਿਊਨਿਸਟ ਇਨਕਲਾਬੀਆਂ ਨੇ ਭਾਰਤੀ ਸਮਾਜ ਦੇ ਖਾਸੇ ਨੂੰ ਗ਼ਲਤ ਰੂਪ ਵਿਚ ਅੰਗਿਆ ਸੀ। ਉਦੋਂ ਵੀ ਭਾਰਤ ਨੂੰ ਅਰਧ ਜਗੀਰੂ-ਅਰਧ-ਬਸਤੀਵਾਦੀ ਮੁਲਕ ਕਹਿਣਾ ਗ਼ਲਤ ਸੀ। ਉਦੋਂ ਹੀ ਭਾਰਤ ਨੂੰ ਭਾਰੂ ਰੂਪ 'ਚ ਪੂੰਜੀਵਾਦੀ ਸਮਾਜ

ਕਿਹਾ ਜਾ ਸਕਦਾ ਸੀ, ਪਰ ਅੱਜ ਤਾਂ ਇਹ ਪ੍ਰਕਿਰਿਆ ਬਹੁਤ ਅੱਗੇ ਵੱਧ ਚੁੱਕੀ ਹੈ, ਜੇਕਰ ਅੱਜ ਵੀ ਕੋਈ ਭਾਰਤੀ ਸਮਾਜ ਨੂੰ ਪੂੰਜੀਵਾਦੀ ਸਮਾਜ ਮੰਨਣ ਤੋਂ ਇਨਕਾਰੀ ਹੈ, ਤਾਂ ਉਸ ਦੇ ਪੱਛੜੇਪਣ ਉੱਪਰ ਤਰਸ ਹੀ ਕੀਤਾ ਜਾ ਸਕਦਾ ਹੈ। ਫ੍ਰੈਡਰਿਕ ਏਂਗਲਜ਼ ਦਾ ਕਹਿਣਾ ਹੈ ਕਿ ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਦਾ ਸਭ ਤੋਂ ਸੰਘਣਾ ਇਜ਼ਹਾਰ ਉਸ ਦੇਸ਼ ਦੀ ਫੌਜੀ ਤਾਕਤ ਵਿਚ ਹੁੰਦਾ ਹੈ। ਅੱਜ ਦੇ ਭਾਰਤ ਦੀ ਫੌਜੀ ਤਾਕਤ ਹੀ ਭਾਰਤ ਵਿਚ ਹੋਏ ਪੂੰਜੀਵਾਦੀ ਵਿਕਾਸ ਬਾਰੇ ਕਿਸੇ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿਣ ਦਿੰਦੀ। ਅੱਜ ਦੀ ਦੁਨੀਆਂ ਵਿਚ ਭਾਰਤ-ਅਮਰੀਕਾ, ਰੂਸ ਅਤੇ ਚੀਨ ਤੋਂ ਬਾਅਦ ਚੌਥੀ ਵੱਡੀ ਫੌਜੀ ਤਾਕਤ ਮੰਨਿਆ ਜਾਂਦਾ ਹੈ। ਜੋ ਕਿ ਮਨੁੱਖੀ ਤਾਕਤ (ਲਗਪਗ 12 ਲੱਖ) ਪੱਖੋਂ ਤਾਂ ਵੱਡੀ ਹੈ ਹੀ, ਸਗੋਂ ਆਧੁਨਿਕ ਫੌਜੀ ਸਾਜ਼ੋ-ਸਾਮਾਨ ਨਾਲ ਵੀ ਲੈਸ ਹੈ। ਪੰਨਾ 21 ਉੱਪਰ ਬੰਗਾਲੀ ਸਾਥੀ ਨੇ ਠੀਕ ਹੀ ਨੋਟ ਕੀਤਾ ਹੈ 'ਕਰੋੜਾਂ-ਕਰੋੜਾਂ ਦੇ ਸ਼ਹਿਰ ਹੋਂਦ ਵਿਚ ਆ ਚੁੱਕੇ ਹਨ। ਸੰਚਾਰ ਸਾਧਨਾਂ ਦਾ ਜਾਲ਼ ਪਹਿਲਾਂ ਨਾਲੋਂ ਕਿਤੇ ਸੰਘਣਾ ਹੋ ਗਿਆ ਹੈ। ਹਕੂਮਤ ਵੀ ਅਥਾਹ ਫੌਜੀ ਤਾਕਤ ਦੀ ਮਾਲਕ ਬਣ ਚੁੱਕੀ ਹੈ।"

ਇਸ ਬੰਗਾਲੀ ਸਾਥੀ ਦੀ ਗੱਲ ਵਿਚ ਥੋੜ੍ਹਾ ਹੋਰ ਵਾਧਾ ਕਰ ਦੇਈਏ। ਭਾਰਤ ਵਿਚ ਹੋ ਰਿਹਾ ਤੇਜ਼ ਰਫਤਾਰ ਸ਼ਹਿਰੀਕਰਨ ਅੱਜ ਜੱਗ ਜ਼ਾਹਰ ਹੈ। 1991 ਵਿਚ ਭਾਰਤ ਵਿਚ 21 ਮੈਟਰੋ ਸ਼ਹਿਰ (10 ਲੱਖ ਜਾਂ ਇਸ ਤੋਂ ਵਧੇਰੇ ਆਬਾਦੀ ਵਾਲੇ ਸ਼ਹਿਰ) ਸਨ, ਜੋ ਕਿ 2001 ਵਿਚ ਵਧ ਕੇ 35 ਹੋ ਗਏ ਹਨ। ਬੰਬੇ (ਮੁੰਬਈ) ਦੀ ਗਿਣਤੀ ਅੱਜ ਦੁਨੀਆਂ ਦੇ ਸਭ ਤੋਂ ਵੱਡੇ ਮਹਾਂਨਗਰਾਂ ਵਿਚ ਹੁੰਦੀ ਹੈ। 2001 ਵਿਚ ਬੰਬੇ ਦੀ ਆਬਾਦੀ ਇਕ ਕਰੋੜ ਸੱਠ ਲੱਖ ਸੀ। ਬਸਤਰ ਤਾਂ ਕੀ ਸਮੁੱਚੇ ਦੰਡਕਾਰਨੀਆਂ ਦੀ ਅਬਾਦੀ ਵੀ ਇਸ ਦੇ ਅੱਧ ਤੱਕ ਨਹੀਂ ਢੁੱਕੇਗੀ। ਆਉਣ ਵਾਲੇ ਸਾਲਾਂ ਵਿਚ ਪੇਂਡੂ ਖੇਤਰਾਂ 'ਚ ਹੋਰ ਵੀ ਵੱਡੀ ਪੱਧਰ 'ਤੇ ਆਬਾਦੀ ਸ਼ਹਿਰਾਂ ਵੱਲ ਜਾਵੇਗੀ। ਬੰਗਾਲੀ ਸਾਥੀ ਦੇ ਨੇਤਾਵਾਂ ਦੇ ਸੋਚਣ ਵਾਲੀ ਗੱਲ ਇਹ ਹੈ ਕਿ ਭਾਰਤ ਦੀ ਧਰਤੀ 'ਤੇ ਕਰੋੜਾਂ-ਕਰੋੜ ਦੇ ਸ਼ਹਿਰ ਕਿਉਂ ਹੋਂਦ ਵਿਚ ਆ ਰਹੇ ਹਨ? ਪਰ ਭਾਰਤ ਵਿਚ ਪੂੰਜੀਵਾਦੀ ਵਿਕਾਸ ਤੋਂ ਮੂਲੋਂ ਹੀ ਇਨਕਲਾਬੀ ਇਨ੍ਹਾਂ ਨੇਤਾਵਾਂ ਤੋਂ ਅਜਿਹੇ ਸਵਾਲਾਂ ਦੇ ਜਵਾਬ ਦੀ ਆਸ ਹੀ ਕੀ ਕੀਤੀ ਜਾ ਸਕਦੀ ਹੈ। ਇਹ ਤੇਜ਼ ਰਫਤਾਰ ਸ਼ਹਿਰੀਕਰਨ ਭਾਰਤ ਵਿਚ ਹੋ ਰਹੇ ਤੇਜ਼ ਰਫਤਾਰ ਪੂੰਜੀਵਾਦੀ ਵਿਕਾਸ ਦਾ ਹੀ ਸਿੱਟਾ ਹੈ। ਇਹ ਦਰਸਾਉਂਦਾ ਹੈ ਕਿ ਸ਼ਹਿਰਾਂ ਵਿਚ ਸੱ ਨਅਤੀ, ਵਪਾਰਕ ਅਤੇ ਇਨ੍ਹਾਂ ਨਾਲ ਹੀ ਸੰਬੰਧਤ ਹੋਰ ਗਤੀਵਿਧੀਆਂ ਦਾ ਪਸਾਰਾ ਹੋ ਰਿਹਾ ਹੈ, ਜੋ ਖੇਤੀ ਵਿਚ ਪੂੰਜੀਵਾਦੀ ਵਿਕਾਸ ਦੀ ਬਦੌਲਤ ਖੇਤੀ ਖੇਤਰ 'ਚੋਂ ਬਾਹਰ ਹੋ ਰਹੇ ਛੋਟੇ ਕਿਸਾਨਾਂ ਦੇ ਅੱਛੇ ਖਾਸੇ

ਹਿੱਸੇ ਨੂੰ ਖਪਾ ਰਿਹਾ ਹੈ।

ਬੰਗਾਲੀ ਸਾਥੀ ਦਾ ਇਹ ਕਹਿਣਾ ਵੀ ਬਿਲਕੁਲ ਦਰੁਸਤ ਹੈ ਕਿ ਸੰਚਾਰ ਸਾਧਾਨਾਂ ਦਾ ਜਾਲ ਪਹਿਲਾਂ ਨਾਲੋਂ ਕਿਤੇ ਸੰਘਣਾ ਹੋ ਗਿਆ ਹੈ। ਖਾਸ ਕਰਕੇ ਪਿਛਲੇ ਡੇਢ ਦਹਾਕੇ ਵਿਚ ਤਾਂ ਸੰਚਾਰ ਸਾਧਾਨਾਂ ਦਾ ਹੈਰਾਨੀਜਨਕ ਵਿਕਾਸ ਹੋਇਆ ਹੈ। ਸੰਚਾਰ ਸਾਧਨਾਂ ਦਾ ਇਹ ਵਿਕਾਸ ਭਾਰਤ ਵਿਚ ਪੂੰਜੀਵਾਦੀ ਵਿਕਾਸ ਦੀਆਂ ਲੋੜਾਂ 'ਚੋਂ ਹੀ ਉਪਜਿਆ ਹੈ ਅਤੇ ਇਹ ਪੂੰਜੀਵਾਦੀ ਵਿਕਾਸ ਦਾ ਪ੍ਰਗਟਾਵਾ ਹੀ ਹੈ।

ਅਸਾਵਾਂ ਆਰਥਿਕ ਵਿਕਾਸ ਵੀ ਪੂੰਜੀਵਾਦੀ ਵਿਕਾਸ ਦਾ ਇਕ ਲਾਜ਼ਮੀ ਲੱਛਣ ਹੈ। ਪੱਛੜੇ ਹੋਏ ਇਲਾਕਿਆਂ ਤੋਂ ਸੱਨਅਤੀ ਖੇਤਰਾਂ ਅਤੇ ਵਿਕਸਿਤ ਖੇਤੀ ਦੇ ਖੇਤਰਾਂ ਵੱਲ ਨੂੰ ਲੋਕਾਂ ਦਾ ਪ੍ਰਵਾਸ ਪੂੰਜੀਵਾਸੀ ਦੇਸ਼ਾਂ 'ਚ ਆਮ ਵਰਤਾਰਾ ਹੈ, ਜੋ ਕਿ ਭਾਰਤ ਵਿਚ ਵੀ ਵੱਡੇ ਪੱਧਰ 'ਤੇ ਵਾਪਰ ਰਿਹਾ ਹੈ। ਯੂ.ਪੀ., ਬਿਹਾਰ, ਰਾਜਸਥਾਨ ਮੱਧ ਪ੍ਰਦੇਸ਼ ਆਦਿ ਤੋਂ ਕਰੋੜਾਂ ਦੀ ਸੰਖਿਆ ਵਿਚ ਲੋਕਾਂ ਦਾ ਵਿਕਸਿਤ ਸਨੱਅਤੀ ਅਤੇ ਖੇਤੀ ਖੇਤਰਾਂ ਵੱਲ ਨੂੰ ਪ੍ਰਵਾਸ ਸਭ ਦੇ ਸਾਹਮਣੇ ਹੈ। ਬਸਤਰ ਦੇ ਜੰਗਲ ਵੀ ਇਸ ਵਰਤਾਰੇ ਤੋਂ ਅਛੂਤੇ ਨਹੀਂ ਰਹੇ। ਪੰਨਾ 136 ਉਪਰ ਲੇਖਕ ਲਿਖਦਾ ਹੈ, 'ਜਨਵਰੀ-ਫਰਵਰੀ ਵਿਚ ਪਿੰਡ ਦੇ ਬਹੁਤ ਸਾਰੇ ਆਦਮੀਆਂ ਨੇ ਆਂਧਰਾ ਦੇ ਉੱਤਰੀ ਜ਼ਿਲ੍ਹਿਆਂ ਵਿਚ ਮਿਰਚਾਂ ਤੋੜਨ ਚਲੇ ਜਾਣਾ ਸੀ। ਸੋ ਤਿੰਨ-ਚਾਰ ਮਹੀਨਿਆਂ ਲਈ ਉਸ ਸੰਘ ਦਾ ਕੰਮ ਤਕਰੀਬਨ ਠੱਪ ਹੀ ਹੋ ਜਾਣਾ ਸੀ। ਜੇਕਰ ਲੇਖਕ ਬਸਤਰ ਦੇ ਜੰਗਲਾਂ ਵਿਚ ਲੋਕਾਂ ਦੇ ਪੈਦਾਵਾਰੀ ਸੰਬੰਧਾਂ ਵਿਚ ਆਈਆਂ ਤਬਦੀਲੀਆਂ ਦੇ ਨਜ਼ਰੀਏ ਤੋਂ ਵਧੇਰੇ ਘੋਖ-ਪੜਤਾਲ ਕਰਦਾ, ਤਾਂ ਉਸ ਨੂੰ ਹੋਰ ਵੀ ਅਨੇਕਾਂ ਅਜਿਹੇ ਤੱਥ ਮਿਲ ਸਕਦੇ ਸਨ।

ਪੰਨਾ 98 ਉੱਪਰ ਲੇਖਕ ਦਾ ਕਹਿਣਾ ਹੈ, 'ਜ਼ਮੀਨ ਹਰ ਕਬਾਇਲੀ ਕੋਲ ਹੈ। ਅਜੇ ਉਹ ਕੁਝ ਸਾਲਾਂ ਤੋਂ ਟਿਕ ਕੇ ਖੇਤੀ ਕਰਨ ਲੱਗੇ ਹਨ, ਨਹੀਂ ਤਾਂ ਉਹ ਹਰ ਸਾਲ ਨਵੀਂ ਥਾਂ ਜਾ ਕੇ ਖੇਤੀ ਕਰਿਆ ਕਰਦੇ ਸਨ। ਗੁਰੀਲਿਆਂ ਨੇ ਦੂਰ-ਦੂਰ ਦੇ ਕਬਾਇਲੀਆਂ ਨੂੰ ਉੱਥੇ ਲਿਆ ਕੇ ਵਸਾਇਆ ਹੈ ਅਤੇ ਜ਼ਮੀਨ ਵੰਡੀ ਹੈ। ਹੁਣ ਉਨ੍ਹਾਂ ਨੂੰ ਲਹਿਰ ਵੱਲੋਂ ਹੀ ਜ਼ਮੀਨ ਮਾਲਕੀ ਦੇ ਪਟੇ ਵੰਡੇ ਜਾ ਰਹੇ ਹਨ। ਪੁਰਾਣੇ ਪਿੰਡਾਂ ਵਿਚਲੇ ਪਟੇਲਾਂ (ਜਗੀਰਦਾਰਾਂ) ਵਿਚੋਂ ਕੁਝ ਸ਼ਹਿਰਾਂ ਵਿਚ ਜਾ ਵੱਸੇ ਹਨ। ....ਸੱਤ-ਅੱਠ ਸਾਲ ਪਹਿਲਾਂ ਹਰ ਘਰ ਨੂੰ ਕਿਹਾ ਗਿਆ ਸੀ ਕਿ ਉਹ ਜਿੰਨੇ ਵੀ ਹਿੱਸੇ ਉਪਰ ਖੇਤੀ ਕਰ ਸਕਦੇ ਹਨ, ਓਨਾ ਹੀ ਜੰਗਲ ਕੱਟ ਲੈਣ ਅਤੇ ਜ਼ਮੀਨ ਨੂੰ ਵਰਤੋਂ ਵਿਚ ਲੈ ਆਉਣ।' ਇਸ ਹਵਾਲੇ ਤੋਂ ਸਪੱਸ਼ਟ ਹੈ ਕਿ ਕਬਾਇਲੀ ਮੁਜ਼ਾਰੇ ਕਿਸਾਨ ਨਹੀਂ ਸਨ।

ਕਈਆਂ ਨੇ ਤਾਂ ਜੰਗਲ ਕੱਟ ਕੇ ਜ਼ਮੀਨ ਹਾਸਲ ਕੀਤੀ ਹੈ। 'ਪੁਰਾਣੇ ਪਿੰਡਾਂ' ਦੇ ਪਟੇਲਾਂ (ਜਗੀਰਦਾਰਾਂ) ਦੀ ਜ਼ਮੀਨ ਆਦਿਵਾਸੀਆਂ ਵਿਚ ਵੰਡੀ ਗਈ ਹੈ ਜਾਂ ਨਹੀਂ, ਲੇਖਕ ਨੇ ਸਪੱਸ਼ਟ ਨਹੀਂ ਕੀਤਾ। ਇਹ ਤਾਂ ਸਪੱਸ਼ਟ ਹੈ ਕਿ ਨਾ ਤਾਂ ਕਬਾਇਲੀ ਜ਼ਮੀਨ ਮਿਲਣ ਤੋਂ ਪਹਿਲਾਂ ਹੀ ਮੁਜ਼ਾਰੇ ਕਿਸਾਨ ਸਨ ਅਤੇ ਨਾ ਹੀ ਜ਼ਮੀਨ ਮਿਲਣ ਤੋਂ ਬਾਅਦ। ਇਸ ਤੋਂ ਸਪੱਸ਼ਟ ਹੀ ਇਹ ਨਤੀਜਾ ਨਿੱਕਲਦਾ ਹੈ ਕਿ ਜੇਕਰ ਮੁਜ਼ਾਰੇ ਨਹੀਂ ਹਨ, ਜਗੀਰਦਾਰ ਵੀ ਨਹੀਂ ਹੋਣਗੇ, ਕਿਉਂਕਿ ਮੁਜ਼ਾਰੇ ਤੇ ਜਗੀਰਦਾਰ ਦੋਵੇਂ ਹੀ ਇਕ-ਦੂਜੇ ਦੀ ਹੋਂਦ ਮਿੱਥਦੇ ਹਨ। ਇੱਥੇ ਵੀ ਉਪਰੋਕਤ ਲਹਿਰ ਦੀ ਮੁੱਖ ਲੜਾਈ ਸਰਕਾਰ, ਠੇਕੇਦਾਰਾਂ ਤੇ ਸਰਕਾਰੀ ਅਧਿਕਾਰੀਆਂ ਨਾਲ ਹੁੰਦੀ ਰਹੀ ਹੈ ਅਤੇ ਅੱਜ ਵੀ ਹੈ? ਤੇ ਫਿਰ ਜਗੀਰਦਾਰੀ ਕਿੱਥੇ ਹੈ? ਜਾਪਦਾ ਹੈ ਸਿਰਫ ਇਸ ਲਹਿਰ ਦੇ ਆਗੂਆਂ ਦੇ ਦਿਮਾਗ ਵਿਚ ਹੀ ਜਗੀਰਦਾਰੀ ਜਿਹੀ ਕਿਸੇ ਸ਼ੈਅ ਦਾ ਵਜੂਦ ਹੈ, ਭਾਰਤ ਦੀ ਧਰਤੀ 'ਤੇ ਨਹੀਂ। ਕੋਈ ਕਹਿ ਸਕਦਾ ਹੈ ਕਿ ਜਗੀਰਦਾਰੀ ਖਤਮ ਕਰ ਦਿੱਤੀ ਗਈ ਹੈ। ਪਰ ਜਗੀਰਦਾਰੀ ਖਤਮ ਹੋਣ ਤੋਂ ਬਾਅਦ ਪੈਦਾ ਕੀ ਹੋਇਆ ਹੈ? ਸਮਾਜਵਾਦ ਤਾਂ ਅਜੇ ਬਸਤਰ ਦੇ ਜੰਗਲਾਂ ਵਿਚ ਉੱਸਰਿਆ ਨਹੀਂ ਹੈ। ਸਪੱਸ਼ਟ ਹੈ ਕਿ ਪੂੰਜੀਵਾਦੀ ਹੀ ਪੈਦਾ ਹੋਇਆ ਹੈ। ਪਰ ਇਸ ਲਹਿਰ ਦੇ ਨੇਤਾ ਇਸ ਤੱਥ ਨੂੰ ਸਵੀਕਾਰ ਨਹੀਂ ਕਰਨਗੇ। ਛੋਟੇ ਮਾਲ ਉਤਪਾਦਕਾਂ ਦੇ ਸਾਗਰ ਵਿਚ ਘਿਰੇ ਬਸਤਰ ਦੇ ਆਦਿਵਾਸੀ ਵੀ ਛੋਟੇ ਮਾਲ ਉਤਪਾਦਕ ਬਣ ਗਏ ਹਨ, ਪਰ ਜ਼ਮੀਨ ਹਾਸਲ ਕਰਨ ਦੀ ਲੜਾਈ ਸੱਤਾ ਹਾਸਲ ਕਰਨ ਦੀ ਲੜਾਈ ਤੱਕ ਨਹੀਂ ਪਹੁੰਚ ਸਕੀ ਅਤੇ ਇਸ ਦੀ ਉਮੀਦ ਕਰਨਾ ਵੀ ਸਿਰੇ ਦਾ ਭੋਲਾਪਣ ਹੈ, ਇਹੋ ਹੀ ਤਾਂ 'ਹਥਿਆਰਬੰਦ ਸੁਧਾਰਵਾਦ' ਹੈ।

ਆਓ ਹੁਣ ਭਾਰਤੀ ਇਨਕਲਾਬ ਦੀ ਯੁੱਧਨੀਤੀ ਦੇ ਸਵਾਲ ਵੱਲ ਪਰਤਦੇ ਹਾਂ। ਪੰਨਾ 21 ਉੱਪਰ ਬੰਗਾਲੀ ਸਾਥੀ ਦੀ ਟਿੱਪਣੀ ਅਤੇ ਪੰਨਾ 43 ਉੱਪਰ ਕਾਮਰੇਡ ਸ਼੍ਰੀਕਾਂਤ ਦੀ ਟਿੱਪਣੀ ਤੋਂ ਇਹ ਗੱਲ ਸਾਫ ਝਲਕਦੀ ਹੈ ਕਿ ਲਮਕਵੇਂ ਲੋਕ ਯੁੱਧ ਰਾਹੀਂ ਇਲਾਕਾਵਾਰ ਸੱਤਾ ਹਥਿਆਉਣ ਦੀ ਯੁੱਧਨੀਤੀ ਹਿੰਦੁਸਤਾਨ ਵਿਚ ਕਾਮਯਾਬ ਨਹੀਂ ਹੋ ਸਕਦੀ। ਬੰਗਾਲੀ ਸਾਥੀ ਦਾ ਕਹਿਣਾ ਹੈ, 'ਲਹਿਰ ਦਾ ਜੰਗਲ ਤੋਂ ਬਾਹਰ ਹੋਰਨਾਂ ਹਿੱਸਿਆ ਅਤੇ ਮੈਦਾਨੀ ਇਲਾਕਿਆਂ ਵਿਚ ਫੈਲਣਾ ਜ਼ਰੂਰੀ ਹੈ ਅਤੇ ਨਾਲ ਹੀ ਜ਼ਰੂਰੀ ਹੈ ਸ਼ਹਿਰਾਂ ਵਿਚ ਇਨਕਲਾਬੀ ਕੰਮ ਦਾ ਪਸਾਰਾ'। ਇਸੇ ਤਰ੍ਹਾਂ ਕਾਮਰੇਡ ਸ਼੍ਰੀ ਕਾਂਤ ਦਾ ਕਹਿਣਾ ਹੈ 'ਵਿਕਾਸ' ਆਪਣੇ ਆਪ ਵਿਚ ਕੋਈ ਨਿਸ਼ਾਨਾ ਨਹੀਂ ਹੈ, ਸਗੋਂ ਇਨਕਲਾਬੀ ਲਹਿਰ ਦਾ ਇਕ ਪੂਰਕ ਹਿੱਸਾ ਹੈ, ਜਿਸ ਨੇ ਮੋੜਵੇਂ ਰੂਪ ਵਿਚ ਲਹਿਰ ਨੂੰ ਮਜ਼ਬੂਤ ਬਣਾਉਣਾ ਹੈ। ਇਸ ਨੂੰ ਲਹਿਰ ਦੇ ਫੈਲਣ ਤੋਂ ਬਿਨਾਂ ਨੇਪਰੇ ਨਹੀਂ

ਚੜ੍ਹਾਇਆ ਜਾ ਸਕਦਾ ਅਤੇ ਨਾ ਹੀ ਸਿਰਫ਼ ਜੰਗਲ ਤੱਕ ਸੀਮਤ ਰੱਖਿਆ ਜਾ ਸਕਦਾ ਹੈ।' ਸਵਾਲ ਉਠਦਾ ਹੈ ਕਿ ਸ਼ਹਿਰਾਂ ਅਤੇ ਮੈਦਾਨੀ ਇਲਾਕਿਆਂ ਵਿਚ ਲਹਿਰ ਦੇ ਫੈਲਾਅ ਦੀ ਜ਼ਰੂਰਤ ਕਿਉਂ ਮਹਿਸੂਸ ਹੋ ਰਹੀ ਹੈ ? ਲਹਿਰ ਦਾ ਫੈਲਾਅ ਤਾਂ ਆਮ ਬਗਾਵਤ ਦੀ ਯੁੱਧਨੀਤੀ ਦਾ ਹਿੱਸਾ ਹੈ, ਜਦੋਂ ਕਿ ਇਲਾਕਾਵਾਰ ਸੱਤਾ ਹਥਿਆਉਣ ਲਈ ਤਾਂ ਤਾਕਤਾਂ ਦਾ ਸੰਕੇਂਦਰਣ (Concentration) ਜ਼ਰੂਰੀ ਹੈ। ਲੋਕ ਮੁਕਤੀ ਦੇ ਕਾਜ ਲਈ ਜੂਝ ਰਹੇ ਇਨਕਲਾਬੀ ਕਾਡਰ ਅਤੇ ਤਜਰਬੇ 'ਚੋਂ ਇਹ ਗੱਲਾਂ ਸਿੱਖ ਰਹੇ ਹਨ ਕਿ ਲਹਿਰ ਦਾ ਫੈਲਾਅ ਜ਼ਰੂਰੀ ਹੈ। ਜੇਕਰ ਇਸ ਲਹਿਰ ਦੀ ਲੀਡਰਸ਼ਿਪ ਵੀ ਹੁਣ ਅਜਿਹੀਆਂ ਹੀ ਗੱਲਾਂ ਕਰਨ ਲੱਗੀ ਹੈ, ਤਾਂ ਇਸ ਨੂੰ ਅਨੁਭਵਵਾਦ ਦੀ ਸਿਖਰ ਹੀ ਕਿਹਾ ਜਾ ਸਕਦਾ ਹੈ।

ਇਸ ਲਹਿਰ ਦੀ ਅਗਵਾਈ ਕਰਨ ਵਾਲੀ ਧਿਰ ਇਹ ਲਮਕਵੇਂ ਲੋਕ ਯੁੱਧ ਰਾਹੀਂ ਇਲਾਕਾਵਾਰ ਸੱਤਾ ਹਥਿਆਉਂਦੇ ਹੋਏ ਹਿੰਦੁਸਤਾਨ ਦੀ ਰਾਜ ਸੱਤਾ ਉੱਪਰ ਕਾਬਜ਼ ਹੋਣ ਦੀ ਆਪਣੀ ਸੋਚ ਨੂੰ ਲਗਪਗ ਪਿਛਲੇ ਢਾਈ ਦਹਾਕਿਆਂ ਤੋਂ ਅਮਲੀ ਰੂਪ ਦੇਣ ਦੀਆਂ ਕੋਸ਼ਿਸ਼ਾਂ ਵਿਚ ਰੁੱਝੀ ਹੋਈ ਹੈ। ਪਰ ਕੀ ਇਸ ਧਿਰ ਨੂੰ ਇਕ ਚੌਥਾਈ ਸਦੀ ਵਿਚ ਹਿੰਦੁਸਤਾਨ ਦੇ ਛੋਟੇ ਤੋਂ ਛੋਟੇ ਹਿੱਸੇ ਉੱਪਰ ਵੀ ਕਬਜ਼ਾ ਕਰਨ ਵਿਚ ਕਾਮਯਾਬੀ ਮਿਲੀ ਹੈ ? ਆਓ ਜੰਗਲਨਾਮਾ 'ਚੋਂ ਹੀ ਇਸ ਸਵਾਲ ਦਾ ਹੱਲ ਲੱਭਣ ਦੀ ਕੋਸ਼ਿਸ਼ ਕਰਦੇ ਹਾਂ। ਪੰਨਾ 100 ਉੱਪਰ ਲੇਖਕ ਲਿਖਦਾ ਹੈ, 'ਸਭ ਤੋਂ ਵੱਡੀ ਗੱਲ ਇਹ ਕਿ ਬਾਹਰ ਦੇ ਇਲਾਕਿਆਂ ਉੱਤੇ ਸਮੇਂ ਦੀ ਸਰਕਾਰ ਦਾ ਕਬਜ਼ਾ ਹੈ।' ਇਸ ਦਾ ਮਤਲਬ ਇਹ ਕਿ ਜੰਗਲ ਦੇ ਅੰਦਰਲੇ ਇਲਾਕਿਆਂ ਉੱਪਰ 'ਗੁਰੀਲਾ ਲਹਿਰ' ਦਾ ਕਬਜ਼ਾ ਹੈ। ਪੰਨਾ 157 ਉੱਪਰ ਲੇਖਕ ਦਾ ਕਹਿਣਾ ਹੈ, 'ਅਜੇ ਇਹ ਇਲਾਕੇ ਗੁਰੀਲਾ ਆਧਾਰ ਇਲਾਕਿਆਂ ਦੀ ਪੱਧਰ ਦੇ ਨਜ਼ਦੀਕ ਹੀ ਪਹੁੰਚੇ ਹਨ। 'ਗੁਰੀਲਾ ਆਧਾਰ ਇਲਾਕੇ' ਇਹ ਗੁਰਬੰਦੀ ਸਾਡੇ ਸੁਣਨ ਵਿਚ ਪਹਿਲੀ ਵਾਰ ਆਈ ਹੈ, ਗੁਰੀਲਾ ਜ਼ੋਨ, ਅਧਾਰ ਇਲਾਕੇ ਆਦਿ ਸ਼ਬਦ ਤਾਂ ਜਾਣੇ-ਪਹਿਚਾਣੇ ਹਨ। ਸ਼ਾਇਦ ਇਨ੍ਹਾਂ ਇਲਾਕਿਆਂ ਵਿਚ ਉਪਰੋਕਤ ਲਹਿਰ ਦੀ ਅਸਲ ਸਥਿਤੀ ਬਿਆਨਣ ਵਿਚ ਲੇਖਕ ਨੂੰ ਮੁਸ਼ਕਿਲ ਆਉਂਦੀ ਹੋਵੇ, ਇਸੇ ਕਾਰਨ ਉਸ ਨੇ ਗੁਰੀਲਾ ਆਧਾਰ ਇਲਾਕੇ ਦੀ ਨਵੀਂ ਟਰਮ ਖੋਜ ਲਈ ਹੈ।

ਸਾਡੀ ਜਾਣਕਾਰੀ ਅਨੁਸਾਰ ਗੁਰੀਲਾ ਜ਼ੋਨ ਉਨ੍ਹਾਂ ਇਲਾਕਿਆਂ ਨੂੰ ਕਿਹਾ ਜਾਂਦਾ ਹੈ, ਜਿੱਥੇ ਇਨਕਲਾਬੀ ਤਾਕਤਾਂ ਅਤੇ ਦੁਸ਼ਮਣ ਦੀ ਬਰਾਬਰ ਤਾਕਤ ਮੌਜੂਦ ਹੋਵੇ। ਦੋਵੇਂ ਇਕ-ਦੂਜੇ ਨੂੰ ਫਿਲਹਾਲ ਖ਼ਤਮ ਕਰ ਸਕਣ ਤੋਂ ਅਸਮਰੱਥ ਹੋਣ, ਭਾਵ ਯੁੱਧਨੀਤਕ ਸੰਤੁਲਨ ਦੀ ਹਾਲਤ ਹੋਵੇ। ਆਧਾਰ ਇਲਾਕੇ ਉਨ੍ਹਾਂ ਇਲਾਕਿਆਂ ਨੂੰ

ਕਿਹਾ ਜਾਂਦਾ ਹੈ, ਜੋ ਦੁਸ਼ਮਣ ਦੇ ਕੰਟਰੋਲ ਤੋਂ ਪੂਰੀ ਤਰ੍ਹਾਂ ਮੁਕਤ ਹੋਣ। ਕਿਸੇ ਖਿੱਤੇ ਨੂੰ ਗੁਰੀਲਾ ਜ਼ੋਨ ਜਾਂ ਆਧਾਰ ਇਲਾਕਾ ਵੀ ਉਦੋਂ ਹੀ ਐਲਾਨਿਆ ਜਾਂਦਾ ਹੈ, ਜਦੋਂ ਦੁਸ਼ਮਣ ਦੇ ਆਖਰੀ ਅਤੇ ਸਭ ਤੋਂ ਮਜ਼ਬੂਤ ਔਜ਼ਾਰ ਮਿਲਟਰੀ ਨਾਲ ਇਨਕਲਾਬੀ ਤਾਕਤਾਂ ਦੀ ਟੱਕਰ ਹੁੰਦੀ ਹੈ। ਜਿਸ ਖਿੱਤੇ ਵਿਚ ਮਿਲਟਰੀ ਨਾਲ ਟੱਕਰ ਰਾਹੀਂ ਇਨਕਲਾਬੀ ਤਾਕਤਾਂ ਯੁੱਧਨੀਤਕ ਸੰਤੁਲਨ ਦੀ ਹਾਲਤ ਵਿਚ ਪਹੁੰਚ ਜਾਣ ਉਸ ਨੂੰ ਗੁਰੀਲਾ ਜ਼ੋਨ ਐਲਾਨਿਆ ਜਾ ਸਕਦਾ ਹੈ, ਜੋ ਇਲਾਕਾ ਦੁਸ਼ਮਣ ਦੀ ਫੌਜ ਤੋਂ ਮੁਕਤ ਕਰਵਾ ਲਿਆ ਜਾਵੇ, ਉਸ ਨੂੰ ਆਧਾਰ ਇਲਾਕਾ ਕਿਹਾ ਜਾ ਸਕਦਾ ਹੈ।

ਇਸ ਰੌਸ਼ਨੀ ਵਿਚ ਉਪਰੋਕਤ ਲਹਿਰ ਨੂੰ ਵੇਖੀਏ ਤਾਂ ਇਹ ਪਿਛਲੇ ਢਾਈ ਦਹਾਕਿਆਂ ਤੋਂ ਭਾਰਤੀ ਰਾਜ ਸੱਤਾ ਦੇ ਮੁਕਾਬਲਤਨ ਸਭ ਤੋਂ ਕਮਜ਼ੋਰ ਪੁਰਜ਼ੇ ਪੁਲਿਸ ਨਾਲ ਹੀ ਬਚਾਅ ਦੀ ਲੜਾਈ ਵਿਚ ਰੁਝੀ ਹੋਈ ਹੈ। ਇਹ ਲਹਿਰ 'ਲੋਕ ਯੁੱਧ' ਦੇ ਕਿਸ ਪੜਾਅ 'ਚ ਹੈ, ਇਸ ਸਵਾਲ ਦੇ ਜਵਾਬ ਤੋਂ ਵੀ ਜੰਗਲਨਾਮਾ ਦਾ ਲੇਖਕ ਟਲਦਾ ਹੈ। ਪੂਰੀ ਕਿਤਾਬ ਪੜ੍ਹ ਕੇ ਲਗਦਾ ਹੈ ਕਿ ਲੇਖਕ ਕਾਫੀ ਹੰਢਿਆ ਵਰਤਿਆ ਸ਼ਖ਼ਸ ਹੈ, ਉਹ ਰਾਜਨੀਤਕ ਅਨਾੜੀ ਤਾਂ ਨਹੀਂ ਲਗਦਾ ਕਿ ਉਸ ਨੂੰ ਪਤਾ ਹੀ ਨਾ ਹੋਵੇ ਕਿ ਮਾਓਵਾਦੀ ਲੋਕ ਯੁੱਧ ਦੇ ਤਿੰਨ ਪੜਾਅ ਮੰਨੇ ਜਾਂਦੇ ਹਨ-ਯੁੱਧਨੀਤਕ ਬਚਾਅ, ਯੁੱਧਨੀਤਕ ਸੰਤੁਲਨ ਅਤੇ ਯੁੱਧਨੀਤਕ ਹਮਲਾ, ਤਾਂ ਫਿਰ ਇਹ ਲਹਿਰ ਲੋਕ ਯੁੱਧ ਦੇ ਕਿਸ ਪੜਾਅ 'ਚ ਹੈ? ਸਾਡਾ ਜਵਾਬ ਹੈ, ਪਹਿਲੇ 'ਚ ਵੀ ਨਹੀਂ, ਕਿਉਂਕਿ ਉੱਥੇ ਮਿਲਟਰੀ ਤਾਂ ਬਹੁਤ ਦੂਰ ਦੀ ਗੱਲ ਹੈ, ਅਜੇ ਤੱਕ ਭਾਰਤੀ ਹਾਕਮਾਂ ਨੂੰ ਅਰਧ-ਸੈਨਿਕ ਬਲ ਭੇਜਣ ਦੀ ਵੀ ਜ਼ਰੂਰਤ ਮਹਿਸੂਸ ਨਹੀਂ ਹੋਈ। ਜੰਗਲਨਾਮਾ ਵਿਚ ਵੀ ਸਿਰਫ ਪੁਲਿਸ ਦਾ ਹੀ ਵਾਰ-ਵਾਰ ਜ਼ਿਕਰ ਆਉਂਦਾ ਹੈ। ਕਿਸੇ ਲਹਿਰ ਦੀ ਤਾਕਤ ਦਾ ਪਤਾ ਇਸ ਗੱਲ ਤੋਂ ਵੀ ਲੱਗ ਜਾਂਦਾ ਹੈ ਕਿ ਦੁਸ਼ਮਣ ਉਸ ਨਾਲ ਕਿਵੇਂ ਸਿੱਝਦਾ ਹੈ। ਸਪੱਸ਼ਟ ਹੈ ਕਿ ਉਪਰੋਕਤ ਲਹਿਰ ਵਿਚ ਮਾਤਰਾਤਮਕ ਤਬਦੀਲੀਆਂ ਤਾਂ ਆਈਆਂ ਹਨ, ਭਾਵ ਲਹਿਰ ਦਾ ਫੈਲਾਅ (ਵੱਖ-ਵੱਖ ਦੂਰ-ਦੁਰਾਡੇ ਇਲਾਕਿਆਂ 'ਚ ਵੀ) ਤਾਂ ਹੋਇਆ ਹੈ, (**ਜੋ ਇਲਾਕਾਵਾਰ ਸੱਤ੍ਹਾ ਹਥਿਆਉਣ ਦੀ ਯੁੱਧਨੀਤੀ ਦੇ ਹੀ ਉਲਟ ਹੈ**) ਪਰ ਇਸ ਲਹਿਰ ਵਿਚ ਕੋਈ ਗੁਣਾਤਮਕ ਤਬਦੀਲੀ ਨਹੀਂ ਆਈ ਭਾਵ ਇਹ ਲੋਕ ਯੁੱਧ ਦੇ ਇਕ ਪੜਾਅ ਤੋਂ ਦੂਜੇ ਪੜਾਅ ਵਿਚ ਦਾਖਲ ਨਹੀਂ ਹੋਈ। ਅਸਲ ਵਿਚ ਇਹ ਲਹਿਰ ਸਥਾਨਕ ਪੱਧਰ ਉੱਪਰ ਕੁਝ ਸੁਧਾਰਾਂ ਲਈ ਹਥਿਆਰਬੰਦ ਕਾਰਵਾਈਆਂ ਤੋਂ ਅੱਗੇ ਨਹੀਂ ਵਧ ਸਕੀ। ਇਹ ਲੋਕਯੁੱਧ ਦਾ ਖਾਸਾ ਹੀ ਨਹੀਂ ਧਾਰਨ ਕਰ ਸਕੀ। ਕਮਿਊਨਿਸਟ ਪਾਰਟੀ ਆਫ ਨੇਪਾਲ (ਮਾਓਵਾਦੀ) ਦੇ ਚੇਅਰਮੈਨ ਕਾਮਰੇਡ ਪ੍ਰਚੰਡ ਨੇ ਠੀਕ ਹੀ ਕਿਹਾ ਹੈ ਕਿ ਇਹ 'ਹਥਿਆਰਬੰਦ ਸੁਧਾਰਵਾਦ' ਹੈ।

ਪਰ ਅਜਿਹਾ ਕਿਉਂ ਨਹੀਂ ਹੋ ਸਕਿਆ? ਇਸ ਲਹਿਰ ਵਿਚ ਗੁਣਾਤਮਕ ਤਬਦੀਲੀ ਕਿਉਂ ਨਹੀਂ ਆ ਸਕੀ? ਕੀ ਲੋਕਾਂ ਨੇ ਕੁਰਬਾਨੀਆਂ ਘੱਟ ਕੀਤੀਆਂ ਹਨ? ਕੀ ਖ਼ੂਨ ਘੱਟ ਡੁੱਲ੍ਹਿਆ ਹੈ? ਨਹੀਂ ਅਜਿਹਾ ਨਹੀਂ ਹੈ। ਇਸ ਦਾ ਕਾਰਨ ਇਹ ਹੈ ਕਿ ਇਸ ਲਹਿਰ ਦੀ ਲੀਡਰਸ਼ਿਪ ਦੀ ਭਾਰਤੀ ਸਮਾਜ, ਭਾਰਤੀ ਇਨਕਲਾਬ ਦੇ ਪ੍ਰੋਗਰਾਮ, ਯੁੱਧਨੀਤੀ ਸੰਬੰਧੀ ਸਮਝ ਹੀ ਗਲਤ ਹੈ ਅਤੇ ਗਲਤ ਸਮਝ ਉੱਪਰ ਅਮਲ ਕਰਦਿਆਂ ਅੰਨ੍ਹੇਵਾਹ ਖ਼ੂਨ ਡੋਲ੍ਹਣ ਨਾਲ ਹੀ ਰਾਜ ਸੱਤਾ ਨਹੀਂ ਜਿੱਤੀ ਜਾ ਸਕਦੀ।

ਚੀਨ ਵਿਚ ਅਧਾਰ ਇਕਾਲੇ ਇਸ ਲਈ ਹੋਂਦ ਵਿਚ ਆ ਸਕੇ ਸਨ, ਕਿਉਂਕਿ ਚੀਨ ਇਕ ਬੇਹੱਦ ਪੱਛੜਿਆ ਹੋਇਆ ਜਗੀਰੂ ਮੁਲਕ ਸੀ, ਜਿੱਥੇ ਕੋਈ ਕੇਂਦਰੀਕ੍ਰਿਤ ਰਾਜ ਸੱਤਾ ਮੌਜੂਦ ਨਹੀਂ ਸੀ। ਚੀਨ ਦੇ ਵੱਖ-ਵੱਖ ਹਿੱਸਿਆਂ ਉੱਪਰ ਸਾਮਰਾਜੀ ਦੇਸ਼ਾਂ ਦਾ ਸਿੱਧਾ ਕੰਟਰੋਲ ਸੀ ਅਤੇ ਚੀਨ ਦੇ ਵਿਸ਼ਾਲ ਪੇਂਡੂ ਖੇਤਰਾਂ ਉੱਪਰ ਜਗੀਰੂ ਜੰਗੀ ਸਰਦਾਰਾਂ ਦਾ ਕਬਜ਼ਾ ਸੀ। ਸਾਮਰਾਜੀ ਆਪਣੇ ਹਿੱਤ ਵਿਚ ਇਨ੍ਹਾਂ ਜੰਗੀ ਸਰਦਾਰਾਂ ਨੂੰ ਆਪਸ ਵਿਚ ਲੜਾਉਂਦੇ ਰਹਿੰਦੇ ਸਨ, ਜਿਸ ਨਾਲ ਇਨ੍ਹਾਂ ਜੰਗੀ ਸਰਦਾਰਾਂ ਦੀ ਫੌਜੀ ਤਾਕਤ ਅਕਸਰ ਕਮਜ਼ੋਰ ਰਹਿੰਦੀ ਸੀ। ਅਜਿਹੀ ਹਾਲਤ ਵਿਚ ਲਾਲ ਸੈਨਾ ਵਾਸਤੇ ਇਕੱਲੇ-ਇਕੱਲੇ ਆਪਸੀ ਲੜਾਈਆਂ ਵਿਚ ਉਲਝੇ ਹੋਏ ਇਨ੍ਹਾਂ ਜੰਗੀ ਸਰਦਾਰਾਂ ਨੂੰ ਦਬੋਚਣਾ ਮੁਕਾਬਲਤਨ ਅਸਾਨ ਸੀ। ਉਸ ਸਮੇਂ ਦੇ ਚੀਨ ਵਿਚ ਆਵਾਜਾਈ ਅਤੇ ਸੰਚਾਰ ਦੇ ਸਾਧਨ ਵੀ ਨਾ-ਮਾਤਰ ਹੀ ਸਨ। ਅਜਿਹੀ ਹਾਲਤ ਵਿਚ ਦੁਸ਼ਮਣ ਦੀਆਂ ਸੇਨਾਵਾਂ ਲਈ ਇਕ ਥਾਂ ਤੋਂ ਦੂਜੀ ਥਾਂ ਪਹੁੰਚਣਾ ਵੀ ਬਹੁਤ ਮੁਸ਼ਕਿਲ ਸੀ।

ਪਰ ਹਿੰਦੁਸਤਾਨ 'ਚ ਤਾਂ ਹਾਲਤ ਇਸ ਦੇ ਠੀਕ ਉਲਟੀ ਹੈ। ਇੱਥੇ ਇਕ ਖ਼ੂੰਖਾਰ ਕੇਂਦਰੀਕ੍ਰਿਤ ਰਾਜ ਸੱਤਾ ਦੀ ਮੌਜੂਦਗੀ ਹੈ। ਆਵਾਜਾਈ ਅਤੇ ਸੰਚਾਰ ਦੇ ਬਹੁਤ ਵਿਕਸਿਤ ਸਾਧਨ ਹਨ। ਅਜਿਹੀ ਸਥਿਤੀ ਵਿਚ ਆਧਾਰ ਇਲਾਕੇ ਨਹੀਂ ਬਣਿਆ ਕਰਦੇ। ਅਜਿਹੀ ਰਾਜ ਸੱਤਾ ਨੂੰ ਲਮਕਵੇਂ ਲੋਕ ਯੁੱਧ ਰਾਹੀਂ ਨਹੀਂ, ਸਗੋਂ ਦੇਸ਼ ਵਿਆਪੀ ਆਮ ਬਗਾਵਤ ਜ਼ਰੀਏ ਹੀ ਉਲਟਾਇਆ ਜਾ ਸਕਦਾ ਹੈ। ਜੰਗਲਨਾਮਾ ਦੇ ਪ੍ਰਸ਼ੰਸਕਾਂ, ਪ੍ਰਚਾਰਕਾਂ ਨੂੰ ਸਾਡੀ ਸਲਾਹ ਹੈ ਕਿ ਉਹ ਕਾਮਰੇਡ ਮਾਓ ਦੀ ਪੁਸਤਕ ਚੀਨ ਵਿਚ 'ਲਾਲ ਸੱਤਾ ਕਿਉਂ ਕਾਇਮ ਰਹਿ ਸਕੀ' ਜ਼ਰੂਰ ਪੜ੍ਹਨ। ਅੱਗੇ ਲੇਖਕ ਬਸਤਰ ਦੇ ਜੰਗਲਾਂ ਵਿਚ ਬਾਹਰੀ ਸੰਸਾਰ ਤੋਂ ਕੱਟੇ ਹੋਏ ਆਤਮ ਨਿਰਭਰ ਜੀਵਨ ਦਾ ਯੂਟੋਪੀਆ ਸਿਰਜਦਾ ਹੈ ਜਾਂ ਆਦਿਵਾਸੀ ਕਾਰਕੁਨਾਂ ਵੱਲੋਂ ਸਿਰਜੇ ਯੂਟੋਪੀਆ ਦੀ ਸੁਰ ਵਿਚ ਸੁਰ ਮਿਲਾਉਂਦਾ ਹੈ। ਪੰਨਾ 156-57 ਉੱਪਰ ਲੇਖਕ ਕਹਿੰਦਾ ਹੈ, 'ਏਥੇ ਗੁਰੀਲੇ ਸਵੈ-ਨਿਰਭਰ ਆਰਥਿਕਤਾ ਉਸਾਰਨ ਦੇ ਯਤਨਾਂ ਵਿਚ ਹਨ। ਜਦੋਂ ਇਹ

ਸਥਿਤੀ ਹੋਂਦ ਵਿਚ ਆ ਗਈ, ਤਾਂ ਦੁਸ਼ਮਣ ਨੂੰ ਡਾਹਢੀ ਤਕਲੀਫ ਹੋਵੇਗੀ ਅਤੇ ਗੁਰੀਲੇ ਵੀ ਜ਼ੋਰਦਾਰ ਤਾਕਤ ਬਣ ਕੇ ਉੱਭਰ ਆਉਣਗੇ।' ਇਸੇ ਤਰ੍ਹਾਂ ਦੇ ਸੱਚ ਦਾ ਪ੍ਰਗਟਾਵਾ ਪੰਨਾ 31 ਉੱਪਰ ਵੀ ਮਿਲਦਾ ਹੈ, ਐਤੂ ਸ਼ੇਖਚਿੱਲੀ ਨਹੀਂ ਹੈ, ਭਾਵੇਂ ਕਿ ਉਹ ਸੁਪਨੇ ਸਾਜ਼ ਹੈ। ਉਹ ਇਨ੍ਹਾਂ ਸੁਪਨਿਆਂ ਨੂੰ ਹਕੀਕਤ ਵਿਚ ਢਾਲਣ ਦੀਆਂ ਯੋਜਨਾਵਾਂ ਘੜ ਰਿਹਾ ਹੈ। ਮਸਲਨ ਜੰਗਲ ਦੀ ਉਪਜ ਦੀ ਖਪਤ ਜੰਗਲ ਵਿਚ ਹੀ ਕਿਵੇਂ ਯਕੀਨੀ ਬਣਾਈ ਜਾਵੇ। ਇਹ ਇਕ ਮਹਾਨ ਸੁਪਨਾ ਹੈ, ਆਤਮ-ਨਿਰਭਰਤਾ ਅਤੇ ਸਵੈ-ਵਸੀਲਿਆਂ ਉੱਤੇ ਆਧਾਰਤ ਵਿਕਾਸ ਦਾ ਸੁਪਨਾ। ਜਿਵੇਂ 'ਇਹ ਮਾਓ ਦੇ ਚੀਨ ਵਿਚ ਵਾਪਰਿਆ।'

ਹਾਂ ਚੀਨ ਵਿਚ ਅਜਿਹਾ ਵਾਪਰਿਆ ਸੀ, ਪਰ ਚੀਨ ਦੇ ਕਿਸੇ ਜੰਗਲ ਵਿਚ ਨਹੀਂ। ਇਸੇ ਤਰ੍ਹਾਂ ਭਾਰਤ ਵਿਚ ਜਦੋਂ ਕਮਿਊਨਿਸਟ ਹਕੂਮਤ ਕਾਇਮ ਹੋਵੇਗੀ, ਤਾਂ ਇਹ ਇਕ ਆਤਮ-ਨਿਰਭਰ ਦੇਸ਼ ਦੇ ਰੂਪ ਵਿਚ ਦੁਨੀਆਂ ਦੇ ਨਕਸ਼ੇ ਉੱਪਰ ਉਭਰੇਗਾ। ਪਰ ਬੇਹੱਦ ਪੱਛੜੀਆਂ ਹੋਈਆਂ ਪੈਦਾਵਰੀ ਸ਼ਕਤੀਆਂ ਵਾਲੇ ਕਿਸੇ ਜੰਗਲੀ ਇਲਾਕੇ ਵਿਚ ਅਜਿਹਾ ਸੰਭਵ ਨਹੀਂ ਹੋ ਸਕਦਾ। ਬਿਲਕੁਲ ਉਸੇ ਤਰ੍ਹਾਂ ਜਿਵੇਂ ਇੱਥੇ ਅਧਾਰ ਇਲਾਕੇ ਹੋਂਦ ਵਿਚ ਨਹੀਂ ਆ ਸਕਦੇ, ਕਿਉਂਕਿ ਰਾਜਨੀਤਕ ਸੱਤਾ ਉੱਪਰ ਕਬਜ਼ਾ ਸਵੈ-ਨਿਰਭਰ ਅਰਥਚਾਰੇ ਦੀ ਉਸਾਰੀ ਦੀ ਪੂਰਵ ਸ਼ਰਤ ਹੈ।

ਜੰਗਲਨਾਮਾ ਵਿਚ ਕਈ ਥਾਵਾਂ 'ਤੇ ਲੇਖਕ ਨੇ ਆਦਿਵਾਸੀ ਜੀਵਨ ਦੀ ਬਹੁਤ ਹੀ ਦਿਲਕਸ਼ ਤਸਵੀਰ ਪੇਸ਼ ਕੀਤੀ ਹੈ। ਆਦਿਵਾਸੀ ਜੀਵਨ ਮੁਕਾਬਲੇ ਲੇਖਕ 'ਸੱਭਿਅਕ ਸਮਾਜ' ਉੱਪਰ ਆਪਣੀ ਬੇਹੱਦ ਔਖ ਪ੍ਰਗਟ ਕਰਦਾ ਹੈ। ਜਿਵੇਂ ਪੰਨਾ 10 ਉੱਪਰ ਜਦੋਂ ਗੁਰੀਲਿਆਂ ਦੁਆਰਾ ਭੁਜੀਏ ਦਾ ਖਾਲੀ ਪੈਕਟ ਸਾਂਭ ਲੈਣ ਦਾ ਜ਼ਿਕਰ ਆਉਂਦਾ ਹੈ, ਤਾਂ ਉਹ ਸੱਭਿਅਕ ਸਮਾਜ ਉੱਪਰ ਇਸ ਤਰ੍ਹਾਂ ਨਜ਼ਲਾ ਝਾੜਦਾ ਹੈ, ਸੋ ਉਹ ਕਿਸੇ ਚੀਜ਼ ਨੂੰ ਬਰਬਾਦ ਨਹੀਂ ਕਰਦੇ, ਮੈਂ ਸੋਚਿਆ ਵੈਸੇ ਵੀ ਜੰਗਲ ਵਿਚ ਕਿਤੇ ਕੂੜੇ-ਕਰਕਟ ਦੇ ਢੇਰ ਨਹੀਂ ਹਨ। ਕੂੜਾ-ਕਰਕਟ 'ਸੱਭਿਅਕ' ਮਨੁੱਖ ਦੀ ਨਿਸ਼ਾਨੀ ਹੈ। ਬਹੁਤਾਤ, ਅੱਯਾਸ਼ੀ ਅਤੇ ਫਿਰ ਕੂੜ-ਕਬਾੜ ਅਤੇ ਗੰਦਗੀ। 'ਸੱਭਿਅਕ ਮਨੁੱਖ ਗੋਆ ਦੇ ਸਮੁੰਦਰੀ ਕੰਢੇ ਉੱਤੇ ਜਾ ਕੇ ਵੀ ਗੰਦ ਪਾਵੇਗਾ ਅਤੇ ਰੋਹਤਾਂਗ ਦੇ ਬਰਫਾਨੀ ਦੱਰੇ ਉੱਤੇ ਵੀ। ਕਸਬਿਆਂ ਅਤੇ ਸ਼ਹਿਰਾਂ ਦੀ ਗੱਲ ਤਾਂ ਦੂਰ ਰਹੀ, ਹਿਮਾਲਾ ਅਤੇ ਐਂਟਾਕਰਟਿਕਾ ਦੇ ਗਲੇਸ਼ੀਅਰ ਵੀ ਇਸ ਦੀ ਮਿਹਰ ਤੋਂ ਨਹੀਂ ਬਚ, ਖੈਰ ਇਸ ਸੂਚੀ ਨੂੰ ਏਥੇ ਲੰਬਾ ਕਰਨ ਦੀ ਲੋੜ ਨਹੀਂ ਹੈ। ਜੰਗਲ ਵਿਚ ਪਾਲੀਥੀਨ ਇਕ ਦੁਰਲੱਭ ਵਸਤੂ ਵਾਂਗ ਹੈ। ਗੁਰੀਲੇ ਜਾਂ ਤਾਂ ਇਸ ਨੂੰ ਸਵੇਰੇ ਬਾਹਰ ਜਾਣ ਲੱਗੇ ਪਾਣੀ ਭਰਨ ਲਈ ਵਰਤਦੇ ਹਨ ਜਾਂ ਫਿਰ ਆਪਣੀਆਂ ਕਿਤਾਬਾਂ ਨੂੰ ਮੀਂਹ ਤੋਂ ਬਚਾਉਣ

ਵਾਸਤੇ ਇਨ੍ਹਾਂ ਵਿਚ ਰੱਖ ਲੈਂਦੇ ਹਨ। ਕਬਾਇਲੀ ਆਪਣੀਆਂ ਨਦੀਆਂ ਨੂੰ ਗੰਦਾ ਨਹੀਂ ਕਰਦੇ, ਕਿਉਂਕਿ ਉਹ ਇਨ੍ਹਾਂ ਵਿਚੋਂ ਪੀਣ ਵਾਸਤੇ ਪਾਣੀ ਲੈਂਦੇ ਹਨ। ਉਹ ਕੁਦਰਤੀ ਟਾਇਲਟ ਪੇਪਰ ਦੀ ਵਰਤੋਂ ਕਰਦੇ ਹਨ, ਪੱਤਿਆਂ ਦੀ। ਸੈਰ-ਸਪਾਟੇ ਵਾਲੀ ਸੱਨਅਤ ਦੀ ਵਬਾ ਅਜੇ ਉੱਥੇ ਨਹੀਂ ਪਹੁੰਚੀ, ਨਹੀਂ ਤਾਂ ਹਰ ਤਰ੍ਹਾਂ ਦੀ ਗੰਦਗੀ ਨੇ ਉਨ੍ਹਾਂ ਜੰਗਲਾਂ ਦੇ ਕੁਦਰਤੀ ਅਤੇ ਸਮਾਜਿਕ ਵਾਤਾਵਰਨ ਵਿਚ ਜ਼ਹਿਰ ਘੋਲ ਦਿੱਤੀ ਹੁੰਦੀ। .... ਇਹ ਵੀ ਚੰਗਾ ਹੈ ਕਿ ਸੱਭਿਅਕ ਤੇ ਭੱਦਰ ਲੋਕਾਂ ਨੇ ਅਜੇ ਉੱਧਰ ਰੁਖ ਨਹੀਂ ਕੀਤਾ। ਨਹੀਂ ਤਾਂ ਦਿੱਲੀ ਅਤੇ ਕਲਕੱਤੇ ਵਰਗੇ ਡੱਨ ਉੱਸਰ ਪੈਂਦੇ। ਇਕ ਚੀਜ਼ ਜਿਸ ਨੇ ਸਾਰੇ ਭਰਮਣ ਦੌਰਾਨ ਮੈਨੂੰ ਟੁੰਬਿਆ ਉਹ ਇਹ ਸੀ ਕਿ ਕਬਾਇਲੀ ਲੋਕ ਨਾ ਤਾਂ ਨਦੀਆਂ ਨੂੰ ਬੇਇੱਜ਼ਤ ਕਰਦੇ ਹਨ, ਨਾ ਹੀ ਉਨ੍ਹਾਂ ਦੀ ਪੂਜਾ ਕਰਦੇ ਹਨ, ਨਾ ਉਨ੍ਹਾਂ ਨੂੰ ਪਾਪ ਕਰਨੇ ਪੈਂਦੇ ਹਨ, ਨਾ ਹੀ ਉਨ੍ਹਾਂ ਨੂੰ ਧੋਣ ਅਤੇ ਪਸ਼ਚਾਤਾਪ ਕਰਨ ਦਾ ਸੰਸਕਾਰੀ ਜ਼ੋਖਮ ਉਠਾਉਣਾ ਪੈਂਦਾ ਹੈ। ਉਹ ਸਿੱਧੇ-ਸਾਦੇ, ਨਿਰਛਲ, ਨਿਰਮਲ ਅਤੇ ਬੇਬਾਕ ਲੋਕ ਹਨ ਅਤੇ ਸੱਭਿਅਕ ਸਮਾਜ ਦੀਆਂ ਪੇਚੀਦਗੀਆਂ-ਬਾਰੀਕੀਆਂ, ਚੋਰੀਆਂ, ਯਾਰੀਆਂ ਤੇ ਠੱਗੀਆਂ ਤੋਂ ਨਿਰਲੇਪ ਜੀਵਨ ਬਸਰ ਕਰ ਰਹੇ ਹਨ। ਕੱਪੜੇ ਵੀ ਉਹ ਢਾਈ ਕੁ ਹੀ ਪਹਿਨਦੇ ਹਨ ਜਾਂ ਪਹਿਨਦੇ ਹੀ ਨਹੀਂ, ਸੋ ਨੰਗੇਪਣ ਅਤੇ ਸ਼ਰਮ ਤੇ ਬੇਸ਼ਰਮੀ ਸੰਬੰਧੀ 'ਸੱਭਿਅਕ' ਸਮਾਜ ਦੇ ਝਮੇਲੇ ਤੋਂ ਅਜੇ ਦੂਰ ਹਨ।'

ਕਿਤਾਬ ਦੇ ਸ਼ੁਰੂ ਵਿਚ ਹੀ ਆਦਿਵਾਸੀ ਜੀਵਨ ਦਾ ਇਹ ਰੋਮਾਂਚਕ ਵਿਵਰਣ ਪੜ੍ਹ ਕੇ ਅਤੇ 'ਸੱਭਿਅਕ' ਸਮਾਜ ਪ੍ਰਤੀ ਲੇਖਕ ਦੀ ਔਖ ਜਾਣ ਕੇ ਇੰਝ ਲਗਦਾ ਹੈ ਜਿਵੇਂ ਲੇਖਕ ਨੇ ਇੱਥੇ ਹੀ ਜੰਗਲਾਂ ਦੇ ਸਾਫ-ਸੁਥਰੇ ਵਾਤਾਵਰਣ ਵਿਚ ਕੁਦਰਤ ਨਾਲ ਇਕ ਸੁਰ ਹੋ ਕੇ ਸਿੱਧੇ ਹੀ ਰਹਿਣ ਦਾ ਮਨ ਬਣਾ ਲਿਆ ਹੋਵੇ। ਪਰ ਪੁਸਤਕ ਦੇ ਅੰਤ ਵਿਚ 'ਅਲਵਿਦਾਈ' ਸਿਰਲੇਖ ਪੜ੍ਹ ਕੇ ਬਹੁਤ ਹੈਰਾਨੀ ਹੁੰਦੀ ਹੈ ਅਤੇ ਇਹ ਹੈਰਾਨੀ ਹੋਰ ਵੀ ਵੱਧ ਜਾਂਦੀ ਹੈ, ਜਦੋਂ ਲੇਖਕ ਆਪਣੀ ਕਾਪੀ, ਪੈਂਸਲ ਅਤੇ ਕਿੱਟ ਇਕ ਆਦਿਵਾਦੀ ਕੁੜੀ ਨੂੰ ਫੜਾ ਕੇ, ਗੰਦੇ, ਪਾਪੀ, ਚੋਰੀਆਂ, ਯਾਰੀਆਂ, ਠੱਗੀਆਂ ਨਾਲ ਭਰੇ ਅਖੌਤੀ ਸੱਭਿਅਕ ਸਮਾਜ ਵੱਲ ਨੂੰ ਹੀ ਫਿਰ ਵਾਪਸ ਪਰਤ ਆਉਂਦਾ ਹੈ। ਹੈ ਨਾ ਅਜੀਬ ਵਿਡੰਬਨਾ।

ਆਦਿਵਾਸੀ ਜੇਕਰ ਕੁਦਰਤੀ ਟਾਇਲਟ ਪੇਪਰ ਪੱਤਿਆਂ ਦੀ ਵਰਤੋਂ ਕਰਦੇ ਹਨ, ਜੇਕਰ ਉਨ੍ਹਾਂ ਦੀਆਂ ਨਦੀਆਂ ਦਾ ਪਾਣੀ ਅਤੇ ਵਾਤਾਵਰਣ ਗੰਦਗੀ ਤੋਂ ਬਚਿਆ ਹੋਇਆ ਹੈ, ਤਾਂ ਇਹ ਉਨ੍ਹਾਂ ਦੀ ਵਾਤਾਵਰਣ ਪ੍ਰਤੀ ਉੱਨਤ ਚੇਤਨਾ ਦਾ ਪ੍ਰਤੀਕ ਨਹੀਂ ਹੈ। ਉਹ ਆਦਿਵਾਸੀ, ਜਿਨ੍ਹਾਂ ਕਦੇ ਟਰੇਨ ਨਹੀਂ ਵੇਖੀ, ਜੋ ਨਹੀਂ

ਜਾਣਦੇ ਕਿ ਦਾਤੀ ਤੋਂ ਬਿਨਾਂ ਲੋਹੇ ਦਾ ਹੋਰ ਵੀ ਕੁਝ ਬਣ ਸਕਦਾ ਹੈ, ਜਿਨ੍ਹਾਂ ਲਈ ਦਿੱਲੀ ਕਿਸੇ ਬਲਾ ਤੋਂ ਘੱਟ ਨਹੀਂ, ਉਹ ਵਾਤਾਵਰਣ ਪ੍ਰਤੀ ਏਨੇ ਜਾਗਰੂਕ ਕਿਵੇਂ ਹੋ ਗਏ, ਜਿਵੇਂ ਲੇਖਕ ਉਨ੍ਹਾਂ ਨੂੰ ਪੇਸ਼ ਕਰ ਰਿਹਾ ਹੈ। ਦੂਜੇ ਪਾਸੇ ਵਿਕਾਸ ਦੇ ਕਈ ਪੜਾਵਾਂ ਵਿਚੋਂ ਹੋ ਕੇ ਇੱਥੇ ਪਹੁੰਚੇ 'ਸੱਭਿਅਕ' ਸਮਾਜ ਵਿਚ ਲੇਖਕ ਨੂੰ ਸਭ ਕਾਲਾ ਹੀ ਕਾਲਾ ਨਜ਼ਰ ਆਉਂਦਾ ਹੈ। ਜੇਕਰ ਅੱਜ ਸੱਭਿਅਕ ਸਮਾਜ ਵਾਤਾਵਰਣ ਨੂੰ ਤਬਾਹ ਕਰ ਰਿਹਾ ਹੈ ਚੋਰੀਆਂ, ਯਾਰੀਆਂ ਅਤੇ ਠੱਗੀਆਂ ਹੋ ਰਹੀਆਂ ਹਨ, ਤਾਂ ਇਸ ਦਾ ਕਾਰਨ ਇਹ ਹੈ ਕਿ ਇਹ ਸਮਾਜ ਅਜੇ ਵੀ ਜਮਾਤਾਂ ਵਿਚ ਵੰਡੇ ਹੋਏ ਸਮਾਜ ਹਨ। ਕਸੂਰ ਸੱਭਿਅਕ ਮਨੁੱਖ ਦਾ ਨਹੀਂ, ਕਸੂਰ ਪੈਦਾਵਾਰ ਦੇ ਸਾਧਨਾਂ ਉੱਪਰ ਕਾਬਜ਼ ਜਮਾਤਾਂ ਦਾ ਹੈ, ਜਿਨ੍ਹਾਂ ਦੀ ਮੁਨਾਫ਼ੇ ਦੀ ਹਵਸ ਲੋਕਾਂ ਦੇ ਜੀਵਨ ਅਤੇ ਵਾਤਾਵਰਣ ਨੂੰ ਤਬਾਹ ਕਰ ਰਹੀ ਹੈ। ਇਸ ਦਾ ਇਕੋ-ਇਕ ਹੱਲ ਜਮਾਤੀ ਸਮਾਜ ਨੂੰ ਖਤਮ ਕਰਕੇ ਇਕ ਜਮਾਤ ਰਹਿਤ, ਲੁੱਟ-ਰਹਿਤ ਸਮਾਜ ਦੀ ਸਿਰਜਣਾ ਹੀ ਹੈ। ਸੱਭਿਅਤਾ ਦੇ ਅੱਜ ਤੱਕ ਦੇ ਵਿਕਾਸ ਨੇ ਅਜਿਹੇ ਸਮਾਜ ਦੀ ਸਿਰਜਣਾ ਨੂੰ ਸਹਿਲ ਹੀ ਬਣਾਇਆ ਹੈ। ਅੱਜ ਦੇ ਸਮਾਜ ਦੀਆਂ ਸਮੱਸਿਆਵਾਂ ਦਾ ਹੱਲ ਜੰਗਲਾਂ ਵੱਲ ਪਰਤਣਾ ਨਹੀਂ ਹੈ, ਸਗੋਂ ਸਮਾਜ ਦੀ ਵਰਤਮਾਨ ਅਵਸਥਾ ਤੋਂ ਅਗਾਂਹ ਜਾਣ ਵਿਚ ਹੈ। ਲੇਖਕ ਨੇ ਤਾਂ ਆਦਿਵਾਸੀਆਂ ਦੁਆਰਾ ਕੱਪੜੇ ਨਾ ਪਹਿਨ ਸਕਣ ਦੀ ਮਜਬੂਰੀ ਨੂੰ ਵੀ ਸਕਾਰਾਤਮਕ ਬਣਾ ਦਿੱਤਾ ਹੈ। ਅਖੇ ਉਹ ਸੱਭਿਅਕ ਸਮਾਜ ਦੇ ਨੰਗੇਪਨ ਅਤੇ ਸ਼ਰਮ-ਬੇਸ਼ਰਮੀ ਜਿਹੇ ਸੰਕਲਪਾਂ ਦੇ ਝਮੇਲੇ ਤੋਂ ਦੂਰ ਹਨ। ਲੇਖਕ ਜੀ, ਮਨੁੱਖ ਨੇ ਕੱਪੜੇ ਕਿਸੇ ਸ਼ਰਮ ਕਾਰਨ ਨਹੀਂ, ਸਗੋਂ ਮੌਸਮ ਦੇ ਪ੍ਰਭਾਵਾਂ ਤੋਂ ਖ਼ੁਦ ਨੂੰ ਬਚਾਉਣ ਲਈ ਪਹਿਨਣੇ ਸ਼ੁਰੂ ਕੀਤੇ ਹਨ। ਹਾਂ, ਸੱਭਿਅਤਾ ਦੇ ਅਗਲੇਰੇ ਵਿਕਾਸ ਦੌਰਾਨ ਕੱਪੜਿਆਂ ਨਾਲ ਹੋਰ ਵੀ ਕਈ ਗੱਲਾਂ ਜੁੜ ਗਈਆਂ।

ਲੇਖਕ ਨੇ ਤਾਂ ਆਦਿਵਾਸੀ ਜੀਵਨ ਦੀ ਬਹੁਤ ਹੀ ਦਿਲਕਸ਼ ਤਸਵੀਰ ਪੇਸ਼ ਕੀਤੀ ਹੈ, ਪਰ ਉੱਥੇ ਨਿੱਤ ਅਜਿਹਾ ਕਠਿਨ ਜੀਵਨ ਜਿਉਣ ਵਾਲਿਆਂ ਲਈ ਇਹ ਜੀਵਨ ਏਨਾ ਦਿਲਕਸ਼ ਨਹੀਂ ਹੈ। ਪੰਨਾ 35 ਉੱਪਰ ਕੋਸਾ ਨਾਂਅ ਦਾ ਆਦਿਵਾਸੀ ਗੁਰੀਲਾ ਆਦਿਵਾਸੀ ਜੀਵਨ ਦੀ ਅਸਲੀਅਤ ਇੰਝ ਬਿਆਨ ਕਰਦਾ ਹੈ, 'ਤੁਸੀਂ ਜਾਨਣਾ ਚਾਹੋਗੇ ਕਿ ਅਸੀਂ ਇੱਥੇ ਕੀ ਖਾਂਦੇ ਹਨ, ਮੱਛੀ, ਚੌਲ, ਸ਼ਿਕਾਰ, ਫਲ ਆਦਿ ਬਹੁਤ ਲੁਭਾਉਣੀਆਂ ਚੀਜ਼ਾਂ ਲਗਦੀਆਂ ਹਨ। ਦੂਰ ਤੋਂ ਇੰਝ ਲੱਗਦਾ ਹੋਵੇਗਾ ਕਿ ਜੰਗਲ ਦੀ ਜ਼ਿੰਦਗੀ ਸਭ ਤੋਂ ਵਧੀਆ ਜ਼ਿੰਦਗੀ ਹੈ....। ਤੁਸੀਂ ਜਦੋਂ ਕੈਂਪ ਤੋਂ ਬਾਹਰ ਨਿੱਕਲੋਗੇ ਤੇ ਪਿੰਡਾਂ ਵਿਚ ਘੁੰਮੋਗੇ ਤਾਂ ਤੁਹਾਨੂੰ ਕੋਈ ਵੀ ਆਦਮੀ ਜਾਂ ਔਰਤ ਵੱਡੀ ਉਮਰ ਦੇ ਨਹੀਂ ਮਿਲਣਗੇ, ਅਸੀਂ ਮੁਸ਼ਕਿਲ ਨਾਲ ਹੀ ਪੰਜਾਹ ਤੱਕ ਪਹੁੰਚਦੇ ਹਾਂ....ਮੌਤ

ਜਨਮ ਤੋਂ ਹੀ ਸਾਡਾ ਪਿੱਛਾ ਕਰਨ ਲੱਗਦੀ ਹੈ ਤੇ ਪੰਜਾਹ ਤੱਕ ਪਹੁੰਚਦੇ-ਪਹੁੰਚਦੇ ਹਰ ਕਿਸੇ ਨੂੰ ਦਬੋਚ ਲੈਂਦੀ ਹੈ।' ਪੰਨਾ 31 ਉੱਪਰ ਤਾਂ ਕੋਸਾ, ਲੇਖਕ ਦੁਆਰਾ ਆਦਿਵਾਸੀ ਜੀਵਨ ਦੀ ਖਿੱਚੀ ਦਿਲਕਸ਼ ਤਸਵੀਰ ਨੂੰ ਲੀਰੋ-ਲੀਰ ਕਰ ਦਿੰਦਾ ਹੈ। ਉਹ ਕਹਿੰਦਾ ਹੈ, 'ਜਿਸ ਨੂੰ ਤੁਸੀਂ ਕੁਦਰਤੀ ਜੀਵਨ ਦਾ ਨਾਂਅ ਦਿੰਦੇ ਹੋ, ਉਹ ਪਸ਼ੂ ਜੀਵਨ ਹੈ, ਪਸ਼ੂਆਂ ਤੋਂ ਵੀ ਬਦਤਰ। ਅਸੀਂ ਜੰਗਲ ਦੇ ਇਨਸਾਨ ਪਸ਼ੂਆਂ ਤੋਂ ਵੀ ਹੀਣੇ ਬਣਾ ਦਿੱਤੇ ਗਏ ਹਾਂ।'

ਇਨ੍ਹਾਂ ਕਬਾਇਲੀ ਲੋਕਾਂ ਦੇ ਰਹਿਣ-ਸਹਿਣ ਨੂੰ ਅਜੋਕੇ ਮਨੁੱਖ ਅੱਗੇ ਇਕ ਮਿਸਾਲ ਦੇ ਤੌਰ 'ਤੇ ਪੇਸ਼ ਕਰਨਾ ਲੇਖਕ ਦੀ ਆਧੁਨਿਕਤਾ ਵਿਰੋਧੀ, ਮਨੁੱਖੀ ਸੱਭਿਅਤਾ ਦੇ ਵਿਕਾਸ ਵਿਰੋਧੀ ਸੋਚ ਦਾ ਹੀ ਪ੍ਰਗਟਾਅ ਹੈ। ਆਓ ਹੁਣ ਇਸ ਪੁਸਤਕ ਵਿਚ ਉੱਠਦੇ ਕੁਝ ਹੋਰ ਸਵਾਲਾਂ ਵੱਲ ਪਰਤਦੇ ਹਾਂ। ਪੰਨਾ 104 ਉੱਪਰ ਲੇਖਕ ਲਿਖਦਾ ਹੈ, 'ਨਾਰੰਗ ਕਬਾਇਲੀ ਜ਼ਿੰਦਗੀ ਵਿਚ ਹੋਣ ਵਾਲੀ ਉਸ ਹਲਚਲ ਨੂੰ ਹੀ ਜੀ ਆਇਆਂ ਕਹਿੰਦਾ ਹੈ, ਜਿਹੜੀ ਉਨ੍ਹਾਂ ਨੂੰ ਵਿਕਾਸ ਦੇ ਉੱਚੇਰੇ ਪੜਾਅ ਉੱਤੇ ਲੈ ਕੇ ਜਾਵੇ, ਨਾ ਕਿ ਉਸ ਹਲਚਲ ਨੂੰ ਜਿਹੜੀ ਇਕ ਭੈੜੀ ਕਿਸਮ ਦੀ ਲੁੱਟ-ਖਸੁੱਟ ਨੂੰ ਜਨਮ ਦੇਵੇ ਅਤੇ ਉਨ੍ਹਾਂ ਨੂੰ ਜਾਨਵਰਾਂ ਤੋਂ ਵੀ ਬਦਤਰ ਸਥਿਤੀ ਵਿਚ ਸੁੱਟ ਦੇਵੇ। ਦੂਜੀ ਕਿਸਮ ਦੀ ਹਲਚਲ ਤੋਂ ਉਹ ਭੈਅ ਖਾਂਦਾ ਹੈ ਅਤੇ ਇਸ ਨਾਲੋਂ ਸੈਂਕੜੇ ਸਾਲਾਂ ਤੋਂ ਚੱਲੀ ਆ ਠਹਿਰਾਓ ਵਾਲੀ ਜ਼ਿੰਦਗੀ ਨੂੰ ਪਹਿਲ ਦਿੰਦਾ ਹੈ।'

ਬੇਸ਼ੱਕ ਨਾਰੰਗ ਜਿਹੇ ਲੋਕ ਜਿਸ ਤਰ੍ਹਾਂ ਦੀ ਜ਼ਿੰਦਗੀ ਉਸਾਰਨਾ ਚਾਹੁੰਦੇ ਹਨ, ਇਸ ਤਰ੍ਹਾਂ ਦੀ ਹਲਚਲ ਦਾ ਸਵਾਗਤ ਕਰਨਾ ਬਣਦਾ ਹੈ। ਪਰ ਇਸ ਦੀ ਗੈਰ-ਹਾਜ਼ਰੀ ਵਿਚ ਦੂਜੀ ਕਿਸਮ ਦੀ ਹਲਚਲ ਦੇ ਮੁਕਾਬਲੇ ਸੈਂਕੜੇ ਸਾਲਾਂ ਤੋਂ ਚੱਲੀ ਆ ਰਹੀ ਠਹਿਰਾਓ ਵਾਲੀ ਜ਼ਿੰਦਗੀ ਨੂੰ ਪਹਿਲ ਦੇਣਾ ਕਿਵੇਂ ਵੀ ਵਾਜਿਬ ਨਹੀਂ ਹੈ। ਲੁੱਟ ਹਮੇਸ਼ਾ ਭੈੜੀ ਕਿਸਮ ਦੀ ਹੀ ਹੁੰਦੀ ਹੈ। ਲੁੱਟ ਦੀ ਕੋਈ ਚੰਗੀ ਕਿਸਮ ਨਹੀਂ ਹੁੰਦੀ। ਬੇਸ਼ੱਕ ਵਿਕਾਸ (ਪੂੰਜੀਵਾਦੀ) ਨਾਲ ਖੜ੍ਹੋਤ ਮਾਰੇ ਆਦਿਵਾਸੀ ਜੀਵਨ ਵਿਚ ਜੋ ਹਲਚਲ ਹੋਵੇਗੀ, ਉਸ ਨਾਲ ਜਨਤਾ ਦੀ ਲੁੱਟ-ਖਸੁੱਟ ਖ਼ਤਮ ਨਹੀਂ ਹੋਣ ਲੱਗੀ, ਪਰ ਇਸ ਵਿਕਾਸ ਦੇ ਸਿੱਟੇ ਵਜੋਂ ਸ਼ਹਿਰਾਂ ਵਿਚ ਲੋਕਾਂ ਦਾ ਜਮਘਟ ਪੇਂਡੂ ਜੀਵਨ ਦੀ ਅਲਹਿਦਗੀ ਅਤੇ ਪੱਛੜੇਪਣ ਤੋਂ ਕਿਤੇ ਬਿਹਤਰ ਹੈ। ਲੋਕਾਂ ਦਾ ਪ੍ਰਵਾਸ ਉਨ੍ਹਾਂ ਦੀ ਚੇਤਨਾ ਦੀ ਧਾਰ ਨੂੰ ਤਿੱਖਾ ਕਰਦਾ ਹੈ, ਖੂਹ ਦਾ ਡੱਡੂਪੁਣਾ ਟੁੱਟਦਾ ਹੈ ਅਤੇ ਲੋਕਾਂ ਨੂੰ ਵਿਕਸਿਤ ਪੈਦਾਵਾਰੀ ਸ਼ਕਤੀਆਂ ਦੇ ਸੰਪਰਕ ਵਿਚ ਲੈ ਆਉਂਦਾ ਹੈ। ਜੋ ਕਿ ਮੌਜੂਦਾ ਲੋਕ ਦੋਖੀ ਪ੍ਰਬੰਧ ਨੂੰ ਖਤਮ ਕਰਕੇ ਇਕ ਨਵਾਂ-ਨਰੋਆ ਉੱਨਤ ਸਮਾਜ ਸਿਰਜਣ ਵਾਸਤੇ ਪਦਾਰਥਕ ਅਤੇ ਸੱਭਿਆਚਾਰਕ ਜ਼ਮੀਨ ਤਿਆਰ ਕਰਦਾ ਹੈ।

ਇਹ ਵਰਤਾਰਾ ਅਜੋਕੇ ਪੂੰਜੀਵਾਦੀ ਸਮਾਜ ਦਾ ਇਕ ਬਾਹਰਮੁਖੀ ਨੇਮ ਹੈ, ਜੋ ਕਿਸੇ ਦੀ ਇੱਛਾ ਦਾ ਮੁਥਾਜ ਨਹੀਂ। ਇਹ ਪ੍ਰਕਿਰਿਆ ਬਸਤਰ ਦੇ ਜੰਗਲਾਂ ਵਿਚ ਹੀ ਸ਼ੁਰੂ ਹੋ ਚੁੱਕੀ ਹੈ। ਜੇਕਰ ਅੱਜ ਬਸਤਰ ਦੇ ਆਦਿਵਾਸੀ ਆਂਧਰਾ ਦੇ ਵਿਕਸਿਤ ਖੇਤੀ ਖੇਤਰਾਂ ਵੱਲ ਮਿਰਚਾਂ ਤੋੜਨ ਜਾ ਰਹੇ ਹਨ (ਪੰਨਾ 136) ਤਾਂ ਕੱਲ੍ਹ ਨੂੰ ਉਹ ਸੱਨਅਤੀ ਕੇਂਦਰਾਂ ਵੱਲ ਵੀ ਰੁਖ਼ ਕਰਨਗੇ ਅਤੇ ਅਜਿਹਾ ਹੋ ਵੀ ਰਿਹਾ ਹੈ। ਕਾਮਰੇਡ ਸੋਮੰਨਾ ਸ਼ਾਇਦ ਵਧੇਰੇ ਯਥਾਰਥਵਾਦੀ ਹੈ। ਉਹ ਸਵਾਲ ਉਠਾਉਂਦਾ ਹੈ, 'ਕੀ ਸਰਮਾਏ ਦਾ ਹੱਲਾ ਏਥੋਂ ਦੇ ਵਿਕਾਸ ਨੂੰ ਕੁਦਰਤੀ ਰੂਪ ਵਿਚ ਚੱਲਣ ਦੇਵੇਗਾ? ਕਤਈ ਨਹੀਂ' (ਪੰਨਾ 160)। ਪੂੰਜੀਵਾਦੀ ਪ੍ਰਬੰਧ ਇਕ ਹਮੇਸ਼ਾ ਫੈਲਦੇ ਰਹਿਣ ਵਾਲਾ ਪ੍ਰਬੰਧ (Ever Expanding System) ਹੈ। ਇਹ ਪੱਛੜੇ ਤੋਂ ਪੱਛੜੇ ਖੇਤਰਾਂ ਨੂੰ ਵੀ ਆਪਣੇ ਭੰਵਰ ਵਿਚ ਖਿੱਚ ਲੈਂਦਾ ਹੈ। ਇਹ ਬਹੁਤਿਆਂ ਦੀ ਖਿੰਡੀ ਹੋਈ ਜਾਇਦਾਦ ਦੇ ਛੋਟੇ-ਛੋਟੇ ਟੁਕੜਿਆਂ ਨੂੰ ਕੁਝ ਹੱਥਾਂ ਵਿਚ ਕੇਂਦਰਤ ਕਰਦਾ ਹੈ ਅਤੇ ਵੱਡੀ ਬਹੁਗਿਣਤੀ ਨੂੰ ਨਿੱਕੀ-ਮੋਟੀ ਨਿੱਜੀ ਜਾਇਦਾਦ ਤੋਂ ਮੁਕਤ ਕਰਕੇ ਆਪਣੇ ਕਬਰਪੁੱਟਾਂ (ਪ੍ਰੋਲੇਤਾਰੀਆ) ਦੀ ਫੌਜ ਤਿਆਰ ਕਰਦਾ ਹੈ । ਪੂੰਜੀਵਾਦ ਖੁਦ ਹੀ ਉਹ ਹਾਲਤਾਂ ਤਿਆਰ ਕਰਦਾ ਹੈ, ਜਦੋਂ ਲੁੱਟਣ ਵਾਲੇ ਲੁੱਟ ਲਏ ਜਾਂਦੇ ਹਨ।

ਇਸ ਪ੍ਰਕਿਰਿਆ ਨੂੰ ਰੋਕਣ ਦਾ ਪੁੱਠਾ ਗੇੜਾ ਦੇਣ ਦੇ ਯਤਨ ਅਗਿਆਨਤਾ ਅਤੇ ਭੋਲੀਆਂ ਇਛਾਵਾਂ ਦੀ ਹੀ ਉਪਜ ਹੁੰਦੇ ਹਨ। ਹਾਂ ਵਕਤੀ ਤੌਰ 'ਤੇ ਇਸ ਪ੍ਰਕਿਰਿਆ ਵਿਚ ਰੁਕਾਵਟ ਪਾ ਕੇ ਇਸ ਦੀ ਰਫਤਾਰ ਧੀਮੀ ਕਰਕੇ ਇਸ ਪੂੰਜੀਵਾਦੀ ਲੋਕ-ਦੋਖੀ ਪ੍ਰਬੰਧ ਦੀ ਉਮਰ ਜ਼ਰੂਰ ਕੁਝ ਲੰਮੀ ਕੀਤੀ ਜਾ ਸਕਦੀ ਹੈ।

ਪੰਨਾ 95 ਉੱਪਰ ਸਾਨੂੰ ਇਕ ਹੋਰ ਗੰਭੀਰ ਸਵਾਲ ਦਾ ਸਾਹਮਣਾ ਕਰਨਾ ਪੈਂਦਾ ਹੈ। ਇੱਥੇ ਸਾਨੂੰ ਸੱਭਿਆਚਾਰਕ ਤਬਦੀਲੀ ਬਾਰੇ ਇਸ ਲਹਿਰ ਦੇ ਆਗੂਆਂ ਦੀ ਅਜੀਬੋ-ਗਰੀਬ ਸਮਝ ਦੇ ਦੀਦਾਰ ਹੁੰਦੇ ਹਨ। ਲੇਖਕ ਦਾ ਕਹਿਣਾ ਹੈ 'ਦਾਦਾ ਲੋਗ ਸੱਭਿਆਚਾਰ ਵਿਚ ਤਬਦੀਲੀ ਦੀ ਕਾਹਲ ਵਿਚ ਨਹੀਂ ਹਨ। ਇਸ ਨੂੰ ਉਨ੍ਹਾਂ ਨੇ ਜ਼ਿੰਦਗੀ ਦੀ ਸਮੁੱਚੀ ਤੋਰ ਦੇ ਬਦਲ ਜਾਣ ਦੇ ਪ੍ਰਸੰਗ ਨਾਲ ਹੀ ਜੋੜਿਆ ਹੋਇਆ ਹੈ। ਨਵੀਆਂ ਜ਼ਰੂਰਤਾਂ ਆਪਣੇ-ਆਪ ਹੀ ਨਵੇਂ ਤੌਰ-ਤਰੀਕਿਆਂ, ਨਵੇਂ ਪਹਿਰਾਵਿਆਂ, ਵਿਚਾਰਾਂ ਅਤੇ ਗੀਤਾਂ ਨੂੰ ਜਨਮ ਦਿੰਦੀਆਂ ਜਾ ਰਹੀਆਂ ਹਨ।' ਇਹ ਹੈ ਇਨ੍ਹਾਂ ਦੀ ਸੱਭਿਆਚਾਰਕ ਤਬਦੀਲੀ ਬਾਰੇ ਸਮਝ। ਅਖੇ ਨਵੀਆਂ ਜ਼ਰੂਰਤਾਂ ਆਪਣੇ ਆਪ ਹੀ ਨਵੇਂ ਤੌਰ-ਤਰੀਕਿਆਂ ਨਵੇਂ ਪਹਿਰਾਵਿਆਂ, ਵਿਚਾਰਾਂ ਅਤੇ ਗੀਤਾਂ ਨੂੰ ਜਨਮ ਦੇ ਰਹੀਆਂ ਹਨ। ਇਹ ਸੱਭਿਆਚਾਰਕ ਤਬਦੀਲੀ ਪ੍ਰਤੀ ਆਪਮੁਹਾਰਤਾਵਾਦੀ ਨਜ਼ਰੀਆ ਹੈ। ਇਹ ਮਹਾਨ

ਪ੍ਰੋਲਤਾਰੀ ਸੱਭਿਆਚਾਰਕ ਇਨਕਲਾਬ ਦੀਆਂ ਸਿੱਖਿਆਵਾਂ ਦਾ ਵੀ ਨਿਖੇਧ ਹੈ, ਭਾਵੇਂ ਇਸ ਲਹਿਰ ਦੇ ਆਗੂ ਮਾਰਕਸ ਤੋਂ ਲੈ ਕੇ ਮਾਓ ਤੱਕ ਦੀਆਂ ਕਸਮਾਂ ਖਾਂਦੇ ਹਨ।

ਵੈਸੇ ਵੀ ਮ. ਲ. ਗਰੁੱਪਾਂ ਦੀ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਪ੍ਰਤੀ ਸਮਝ ਬੇਹੱਦ ਸਤਹੀ ਅਤੇ ਕੱਚਘਰੜ ਹੈ। ਜ਼ਿਆਦਾਤਰ ਕੇਸਾਂ ਵਿਚ ਤਾਂ ਨਾਸਮਝੀ ਦਾ ਹੀ ਆਲਮ ਹੈ। ਇਨ੍ਹਾਂ ਦਾ ਮੰਨਣਾ ਹੈ ਕਿ ਸੱਭਿਆਚਰਕ ਇਨਕਲਾਬ ਦੀ ਵਾਰੀ ਤਾਂ ਰਾਜ ਸੱਤਾ ਹਥਿਆਉਣ ਦੇ ਬਾਅਦ ਵਿਚ ਆਉਂਦੀ ਹੈ। ਇਸ ਲਈ ਉਦੋਂ ਦੀ ਉਦੋਂ ਵੇਖੀ ਜਾਵੇਗੀ। ਉਪਰੋਕਤ ਹਵਾਲੇ ਵਿਚ ਇਸੇ ਸੋਚਣੀ ਦਾ ਇਜ਼ਹਾਰ ਹੁੰਦਾ ਹੈ।

ਨਵੀਆਂ ਕਦਰਾਂ-ਕੀਮਤਾਂ, ਨਵੇਂ ਵਿਚਾਰ, ਨਵਾਂ ਸੱਭਿਆਚਾਰ, ਨਵੀਆਂ ਸਮਾਜਿਕ-ਰਾਜਨੀਤਕ ਸੰਸਥਾਵਾਂ ਦੀ ਉਸਾਰੀ ਨਾਲ ਖੁਦ-ਬ-ਖੁਦ ਹੀ ਪੈਦਾ ਨਹੀਂ ਹੋ ਜਾਂਦਾ। ਸਗੋਂ ਕਮਿਊਨਿਸਟ ਪਾਰਟੀ ਵੱਲੋਂ ਜ਼ੋਰਦਾਰ ਸੁਚੇਤ ਕੋਸ਼ਿਸ਼ਾਂ ਨਾਲ ਹੀ ਅਜਿਹਾ ਸੰਭਵ ਹੋ ਪਾਉਂਦਾ ਹੈ, ਜੇਕਰ ਅਜਿਹਾ ਨਾ ਹੁੰਦਾ ਤਾਂ ਸਮਾਜਵਾਦ ਦੀ ਉਸਾਰੀ ਤੋਂ ਬਾਅਦ ਚੀਨ ਅੰਦਰ ਸੱਭਿਆਚਾਰਕ ਇਨਕਲਾਬ ਦੀ ਜ਼ਰੂਰਤ ਹੀ ਨਾ ਪੈਂਦੀ।

ਲੇਖਕ ਨੂੰ ਐਡਗਰ ਸਨੋਅ ਦੀ ਪੁਸਤਕ 'ਰੈਡ ਸਟਾਰ ਓਵਰ ਚਾਇਨਾ' ਪੜ੍ਹਨੀ ਚਾਹੀਦੀ ਹੈ ਅਤੇ ਆਪਣੇ ਜੰਗਲਨਾਮੇ ਦੀ ਤੁਲਨਾ ਉਸ ਨਾਲ ਕਰਨੀ ਚਾਹੀਦੀ ਹੈ। ਜੰਗਲਨਾਮਾ ਦੇ ਲੇਖਕ ਨੇ ਤਾਂ ਬਸਤਰ ਦੇ ਆਦਿਵਾਸੀਆਂ ਦੇ ਸੰਘਰਸ਼ ਦੀ ਅਗਵਾਈ ਕਰਨ ਵਾਲੀ ਪਾਰਟੀ ਦਾ ਨਾਂਅ ਲੈਣ ਤੋਂ ਵੀ ਗੁਰੇਜ਼ ਕੀਤਾ ਹੈ, ਪਰ ਐਡਗਰ ਸਨੋਅ ਨੇ ਚੀਨੀ ਕਮਿਊਨਿਸਟ ਪਾਰਟੀ ਦੀ ਪੂਰੀ ਰਾਜਨੀਤਕ ਸਮਝ ਹੀ ਆਪਣੀ ਕਿਤਾਬ ਵਿਚ ਪੇਸ਼ ਕੀਤੀ ਹੈ ਅਤੇ ਕਾਮਰੇਡ ਮਾਓ ਦੀ ਇਕ ਲੰਬੀ ਇੰਟਰਵਿਊ ਵੀ ਇਸ ਪੁਸਤਕ ਦਾ ਸ਼ਿੰਗਾਰ ਹੈ। ਜਿੱਥੇ ਜੰਗਲਨਾਮਾ ਦਾ ਲੇਖਕ ਆਦਿਵਾਸੀ ਜੀਵਨ ਦੀ ਇਕ ਰੁਮਾਨੀ ਤਸਵੀਰ ਪੇਸ਼ ਕਰਦਾ ਹੈ ਅਤੇ ਸੱਭਿਆਚਾਰਕ ਤਬਦੀਲੀ ਪ੍ਰਤੀ ਆਪਮੁਹਾਰਤਾਵਾਦੀ ਨਜ਼ਰੀਏ ਦੀ ਨੁਮਾਇਸ਼ ਲਾਉਂਦਾ ਹੈ, ਉੱਥੇ ਐਡਗਰ ਸਨੋਅ ਚੀਨ ਦੇ ਲਾਲ ਆਧਾਰ ਇਲਾਕਿਆਂ ਵਿਚ ਵਸਦੇ ਚੀਨੀ ਲੋਕਾਂ ਦੇ ਜੀਵਨ ਦੀ ਕੋਈ ਰੁਮਾਨੀ ਤਸਵੀਰ ਨਹੀਂ ਪੇਸ਼ ਕਰਦਾ ਅਤੇ ਦੱਸਦਾ ਹੈ ਕਿ ਉੱਥੇ ਲਾਲ ਸੈਨਾ ਕਿਵੇਂ ਲੋਕਾਂ ਦੀਆਂ ਪੱਛੜੀਆਂ ਕਦਰਾਂ-ਕੀਮਤਾਂ ਨਾਲ ਲੜਦੀ ਹੈ। ਐਡਗਰ ਸਨੋਅ ਤਾਂ ਇਕ ਕਮਿਊਨਿਸਟ ਵੀ ਨਹੀਂ ਸੀ ਤੇ ਇਸ ਦੇ ਬਾਵਜੂਦ ਉਸ ਨੇ ਚੀਨ ਵਿਚ ਹੋ ਰਹੇ

ਇਨਕਲਾਬ ਦੀ ਇਕ ਬੇਹੱਦ ਪ੍ਰਭਾਵਸ਼ਾਲੀ ਪੇਸ਼ਕਾਰੀ ਆਪਣੀ ਪੁਸਤਕ ਵਿਚ ਕੀਤੀ ਹੈ, ਜਦਕਿ ਜੰਗਲਨਾਮਾ ਦਾ ਲੇਖਕ ਤਾਂ ਖੁਦ ਦੇ ਕਮਿਊਨਿਸਟ ਹੋਣ ਦਾ ਦਾਅਵਾ ਵੀ ਕਰਦਾ ਹੈ।

ਜੰਗਲਨਾਮਾ ਆਦਿਵਾਸੀ ਜੀਵਨ ਦੀ ਇਕ ਰੋਮਾਂਟਿਕ ਤਸਵੀਰ ਪੇਸ਼ ਕਰਦਾ ਹੈ, ਕਬਾਇਲੀਆਂ ਦੀਆਂ ਦੁੱਖਾਂ-ਮੁਸੀਬਤਾਂ ਦਾ ਵੀ ਜ਼ਿਕਰ ਕਰਦਾ ਹੈ। ਗੁਰੀਲਿਆਂ ਦੇ ਕਠਿਨਾਈਆਂ ਅਤੇ ਕੁਰਬਾਨੀਆਂ ਭਰੇ ਜੀਵਨ ਦਾ ਵਰਨਣ ਵੀ ਕਰਦਾ ਹੈ, ਪਰ ਇਸ ਪੂਰੀ ਲਹਿਰ ਉੱਪਰ ਭਾਰਤੀ ਇਨਕਲਾਬ ਦੇ ਸੰਦਰਭ ਵਿਚ ਜੋ ਸਵਾਲ ਉਠਦੇ ਹਨ, ਉਨ੍ਹਾਂ ਦਾ ਜ਼ਿਕਰ ਕਰਨ ਤੋਂ ਹੀ ਬਚਦਾ ਹੈ। ਇਸ ਤਰ੍ਹਾਂ ਰਾਜਨੀਤਕ ਸਵਾਲਾਂ ਤੋਂ ਕਿਨਾਰਾਕਸ਼ੀ ਕਰਕੇ ਜੰਗਲਨਾਮਾ ਦਾ ਲਿਖਿਆ ਜਾਣਾ ਦੂਰ-ਦੁਰਾਡੇ ਜੰਗਲਾਂ ਵਿਚ ਡੁੱਲ ਰਹੇ ਲੋਕਾਂ ਦੇ ਖ਼ੂਨ ਦਾ ਵਾਸਤਾ ਪਾ ਕੇ ਅਤੇ ਹਥਿਆਰਾਂ ਦੀ ਚਮਕ-ਦਮਕ ਦਿਖਾ ਕੇ ਕੁਝ ਮੱਧਵਰਗੀ ਮਨਾਂ ਨੂੰ ਲੁਭਾਉਣ-ਫੁਸਲਾਉਣ ਦਾ ਯਤਨ ਹੀ ਜਾਪਦਾ ਹੈ। ਯਾਨੀ ਇਹ ਆਮ ਲੋਕਾਂ ਦੀ ਮੱਧਵਰਗੀ ਭਾਵੁਕਤਾ ਨੂੰ ਉਕਸਾ ਕੇ ਉਨ੍ਹਾਂ ਦੀ ਹਮਦਰਦੀ ਅਤੇ ਹਮਾਇਤ ਕੈਸ਼ ਕਰਨ ਦਾ ਨਿਰਾਸ਼ਾਜਨਕ ਉਪਰਾਲਾ ਮਾਤਰ ਹੈ। ਜੰਗਲਨਾਮਾ ਦੀ ਜਿਲਦ ਦੇ ਪਿਛਲੇ ਪਾਸੇ ਇਹ ਬੇਹੱਦ ਜਜ਼ਬਾਤੀ ਸਤਰਾਂ ਉੱਕਰੀਆਂ ਹੋਈਆਂ ਹਨ। 'ਸ੍ਰੀ ਕਾਂਤ ਅਤੇ ਉਸ ਵਰਗਿਆਂ ਦੀ ਦੁਨੀਆਂ ਇਕ ਵੱਖਰੀ ਹੀ ਦੁਨੀਆਂ ਹੈ। ਇਕ ਛੋਟੀ ਜਿਹੀ ਦੁਨੀਆਂ ਜਿਹੜੀ ਉਨ੍ਹਾਂ ਨੇ ਖੁਦ ਹੀ ਸਿਰਜੀ ਹੈ। ਉਹ ਸਭ ਪਾਸੇ ਫੈਲ ਜਾਣਾ ਲੋਚਦੇ ਹਨ।....ਉਨ੍ਹਾਂ ਨੂੰ ਯਕੀਨ ਹੈ ਕਿ ਇਸੇ ਤਰ੍ਹਾਂ ਹੀ ਹੋਵੇਗਾ। ਇਤਿਹਾਸ ਇਸੇ ਤਰ੍ਹਾਂ ਹੀ ਅੱਗੇ ਵਧੇਗਾ। ਉਹ ਖੁਦ ਨੂੰ ਇਕ ਨਵੇਂ ਭਵਿੱਖ ਦਾ ਬੀਜ ਖਿਆਲ ਕਰਦੇ ਹਨ, ਜਿਹੜਾ ਫੁੱਟ ਰਿਹਾ ਹੈ ਅਤੇ ਜਿਸ ਨੇ ਕੱਲ੍ਹ ਨੂੰ ਵੱਡਾ ਹੋ ਕੇ ਇਕ ਵਿਸ਼ਾਲ ਰੁੱਖ ਬਣਨਾ ਹੈ। ਇਹ ਲੋਹੜੇ ਦਾ ਆਤਮ-ਵਿਸ਼ਵਾਸ ਹੈ। ਆਤਮ ਵਿਸ਼ਵਾਸ ਦੀ ਇੰਤਹਾ ਹੈ। ਉਨ੍ਹਾਂ ਕੋਲ ਇਤਿਹਾਸ ਦੀਆਂ ਅਨੇਕਾਂ ਉਦਾਹਰਣਾਂ ਹਨ, ਜਿਨ੍ਹਾਂ ਵਿਚ ਇਸੇ ਤਰ੍ਹਾਂ ਵਾਪਰਿਆ ਸੀ। ਉਹ ਉਨ੍ਹਾਂ ਵਿਚ ਹੀ ਇਕ ਹੋਰ ਉਦਾਹਰਨ ਜੋੜ ਦੇਣ ਦਾ ਤਹੱਈਆ ਕਰੀ ਬੈਠੇ ਹਨ।'

ਇਨ੍ਹਾਂ ਜਜ਼ਬਾਤਾਂ ਨੂੰ ਸਾਡਾ ਸਲਾਮ। ਇਸ ਆਤਮ-ਵਿਸ਼ਵਾਸ ਦੀ ਇੰਤਹਾ ਨੂੰ ਸਲਾਮ। ਸ੍ਰੀ ਕਾਂਤ, ਕੋਸਾ, ਚੰਦਨ, ਰਾਜੇਸ਼, ਲਾਚੱਕਾ ਜਿਹੇ ਅਨੇਕਾਂ ਕਾਮਰੇਡਾਂ ਦੇ ਕੁਰਬਾਨੀਆਂ ਭਰੇ ਜੀਵਨ ਨੂੰ ਸਲਾਮ। ਪਰ ਉਪਰੋਕਤ ਸਤਰਾਂ ਵਿਚ ਅਸੀਂ ਏਨਾ ਜ਼ਰੂਰ ਜੋੜਨਾ ਚਾਹਾਂਗੇ ਕਿ ਜੇਕਰ ਵਿਸ਼ਵਾਸ ਵਿਗਿਆਨ ਸੰਗਤ ਨਾ ਹੋਵੇ ਤਾਂ ਆਤਮ ਵਿਸ਼ਵਾਸ ਦੀ ਇੰਤਹਾ ਵੀ ਅੰਧ-ਵਿਸ਼ਵਾਸ ਵਿਚ ਬਦਲ ਜਾਂਦੀ ਹੈ। ਖ਼ੂਨ ਵਹਾਉਣਾ, ਕੁਰਬਾਨੀਆਂ ਕਰਨਾ ਇਨਕਲਾਬ ਦੀ ਲਾਜ਼ਮੀ

ਸ਼ਰਤ ਹੈ। ਪਰ ਏਨਾ ਹੀ ਕਾਫੀ ਨਹੀਂ ਹੈ। ਸਿਰਫ ਖੂਨ ਵਹਾਉਣ ਨਾਲ ਹੀ ਸਮਾਜ ਨਹੀਂ ਬਦਲੇ ਜਾਂਦੇ, ਸਿਰਫ ਇਤਿਹਾਸ ਦੀਆਂ ਉਦਾਹਰਣਾਂ ਤੋਂ ਪ੍ਰੇਰਨਾਂ ਲੈ ਕੇ ਹੀ ਨਵਾਂ ਇਤਿਹਾਸ ਨਹੀਂ ਸਿਰਜਿਆ ਜਾ ਸਕਦਾ। ਇਸ ਲਈ ਜ਼ਰੂਰੀ ਹੈ ਕਿ ਜਿਸ ਸਮਾਜ ਨੂੰ ਬਦਲਣਾ ਹੈ, ਉਸ ਦੀ ਵਿਗਿਆਨ ਸੰਗਤ ਸਮਝਦਾਰੀ ਵੀ ਕਾਇਮ ਕੀਤੀ ਜਾਵੇ, ਠੀਕ ਯੁੱਧਨੀਤੀ ਘੜੀ ਜਾਵੇ। ਇਨਕਲਾਬ ਮਹਿਜ਼ ਭਾਵਨਾਤਮਕ ਕਾਰਵਾਈ ਨਹੀਂ, ਇਕ ਵਿਗਿਆਨਕ ਕਾਰਵਾਈ ਵੀ ਹੈ। ਪਰ ਅਫਸੋਸ ਕਿ ਬਸਤਰ ਦੇ ਜੰਗਲਾਂ ਵਿਚ ਆਦਿਵਾਸੀਆਂ ਦੇ ਸੰਘਰਸ਼ ਦੀ ਅਗਵਾਈ ਕਰਨ ਵਾਲੀ ਇਸ ਧਿਰ ਕੋਲ ਦੁਨੀਆਂ ਨੂੰ ਬਦਲਣ ਦੇ ਇਸ ਵਿਗਿਆਨ ਦੀ ਬੇਹੱਦ ਥੁੜ੍ਹ ਹੈ।

• • •

# ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ ਵੱਲੋਂ ਪ੍ਰਕਾਸ਼ਤ ਕਿਤਾਬਾਂ

| | | |
|---|---|---|
| 1. | ਉਜਰਤੀ ਕਿਰਤ ਅਤੇ ਸਰਮਾਇਆ (ਕਾ. ਮਾਰਕਸ) | 20.00 |
| 2. | ਉਜਰਤ, ਕੀਮਤ ਅਤੇ ਮੁਨਾਫ਼ਾ (ਕਾ. ਮਾਰਕਸ) | 30.00 |
| 3. | ਲੂਈ ਬੋਨਾਪਾਰਟ ਦਾ ਅਠਾਰ੍ਹਵਾਂ ਬਰੂਮੇਰ (ਕਾ. ਮਾਰਕਸ) | 50.00 |
| 4. | ਸੋਸ਼ਲਿਜ਼ਮ: ਵਿਗਿਆਨਕ ਅਤੇ ਯੂਟੋਪੀਆਈ (ਫ਼. ਏਂਗਲਜ਼) | 35.00 |
| 5. | ਟੱਬਰ, ਨਿੱਜੀ ਜਾਇਦਾਦ ਅਤੇ ਰਾਜ ਦੀ ਉਤਪਤੀ (ਫ਼. ਏਂਗਲਜ਼) | 65.00 |
| 6. | ਕਾਰਲ ਮਾਰਕਸ ਬਾਰੇ (ਫ਼. ਏਂਗਲਜ਼) | 05.00 |
| 7. | ਲੁਡਵਿਗ ਫ਼ਿਊਰਬਾਖ਼ ਅਤੇ ਕਲਾਸੀਕੀ ਜਰਮਨ ਦਰਸ਼ਨ ਦਾ ਅੰਤ (ਫ਼. ਏਂਗਲਜ਼) | 30.00 |
| 8. | ਕਾਰਲ ਮਾਰਕਸ ਅਤੇ ਉਨ੍ਹਾਂ ਦੀ ਸਿੱਖਿਆ (ਲੈਨਿਨ) | 35.00 |
| 9. | ਰਾਜ ਅਤੇ ਇਨਕਲਾਬ (ਲੈਨਿਨ) | 50.00 |
| 10. | ਰਾਜ (ਲੈਨਿਨ) | 10.00 |
| 11. | ਖੇਤੀ ਵਿੱਚ ਪੂੰਜੀਵਾਦ (ਲੈਨਿਨ) | 15.00 |
| 12. | ਆਰਥਿਕ ਰੋਮਾਂਚਵਾਦ ਦਾ ਚਰਿੱਤਰ ਚਿਤਰਣ (ਲੈਨਿਨ) | 50.00 |
| 13. | ਰਿਹਾਇਸ਼ੀ ਘਰਾਂ ਦਾ ਸਵਾਲ (ਫ਼. ਏਂਗਲਜ਼) | 35.00 |
| 14. | ਮਾਰਕਸਵਾਦ ਦੇ ਬੁਨਿਆਦੀ ਮਸਲੇ (ਜੀ. ਪਲੈਖਾਨੋਵ) | 40.00 |
| 15. | ਮਾਰਕਸ ਤੇ ਏਂਗਲਜ਼ ਆਪਣੇ ਸਮਕਾਲੀਆਂ ਦੀ ਨਜ਼ਰ ਵਿੱਚ | 75.00 |
| 16. | ਇਤਿਹਾਸ ਨੇ ਜਦ ਕਰਵਟ ਬਦਲੀ (ਵਿਲੀਅਮ ਹਿੰਟਨ) | 40.00 |
| 17. | ਪਾਪ ਅਤੇ ਵਿਗਿਆਨ (ਡਾਈਸਨ ਕਾਰਟਰ) | 60.00 |
| 18. | ਦਵੰਦਵਾਦ ਜਰੀਏ ਲੋਕਾਂ ਦੀ ਸੇਵਾ (ਸੱਭਿਆਚਾਰਕ ਇਨਕਲਾਬ ਦੌਰਾਨ ਚੀਨ ਵਿੱਚ ਹੋਏ ਨਵੇਂ ਪ੍ਰਯੋਗਾਂ ਦੀ ਕਹਾਣੀ) | 10.00 |
| 19. | ਮਾਓ-ਜ਼ੇ-ਤੁੰਗ ਦੀ ਅਮਿੱਟ ਦੇਣ (ਬਾਬ ਅਵੇਕੀਅਨ) | 100.00 |
| 20. | ਇਨਕਲਾਬ ਅੰਦਰ ਇਨਕਲਾਬ (ਆਇਰਿਸ ਹੰਟਰ) | 20.00 |
| 21. | ਸੋਵੀਅਤ ਯੂਨੀਅਨ ਦੇ ਇਤਿਹਾਸ ਸਬੰਧੀ ਪ੍ਰਚਾਰੇ ਜਾਂਦੇ ਝੂਠ | 10.00 |
| 22. | ਚੋਰ, ਭ੍ਰਸ਼ਟ ਤੇ ਅੱਯਾਸ਼ ਨੇਤਾਸ਼ਾਹੀ | 3.00 |
| 23. | ਨਵ-ਉਦਾਰਵਾਦੀ ਨੀਤੀਆਂ ਦੇ ਅਠਾਰਾਂ ਸਾਲ | 3.00 |
| 24. | ਫਿਲਾਸਫੀ ਕੋਈ ਗੋਰਖਧੰਦਾ ਨਹੀਂ (ਇਕ ਚੀਨੀ ਕਿਤਾਬ ਦਾ ਅਨੁਵਾਦ) | 10.00 |
| 25. | ਗ਼ਦਰੀ ਸੂਰਬੀਰ (ਰਣਧੀਰ ਸਿੰਘ) | 10.00 |
| 26. | ਅਜਿਹਾ ਸੀ ਸਾਡਾ ਭਗਤ ਸਿੰਘ (ਸ਼ਿਵ ਵਰਮਾ) | 10.00 |

| | |
|---|---|
| 27. ਸ਼ਹੀਦ ਚੰਦਰ ਸ਼ੇਖਰ ਆਜ਼ਾਦ (ਭਗਵਾਨ ਦਾਸ ਮਹੌਰ) | 10.00 |
| 28. ਪੰਜਾਬ ਦਾ ਕਿਸਾਨ ਅੰਦੋਲਨ ਅਤੇ ਕਮਿਊਨਿਸਟ | 10.00 |
| 29. ਮਾਰਕਸਵਾਦ ਬਾਰੇ ਅੰਬੇਡਕਰ ਦੇ ਵਿਚਾਰ (ਰੰਗਾਨਾਯਕੰਮਾ) | 15.00 |
| 30. ਜੰਗਲਨਾਮਾ – ਇੱਕ ਸਿਆਸੀ ਪੜਚੋਲ | 10.00 |
| 31. ਅਮਿੱਟ ਹਨ ਮਜ਼ਦੂਰ ਸੰਗਰਾਮਾਂ ਦੀਆਂ ਚਿਣਗਾਂ | 10.00 |
| 32. ਸਮਾਜਵਾਦ ਦੀਆਂ ਸਮੱਸਿਆਵਾਂ, ਪੂੰਜੀਵਾਦੀ ਮੁੜ ਬਹਾਲੀ ਅਤੇ ਮਹਾਨ ਪ੍ਰੋਲਤਾਰੀ ਸੱਭਿਆਚਾਰਕ ਇਨਕਲਾਬ | 20.00 |
| 33. ਕਿਉਂ ਮਾਓਵਾਦ ? | 10.00 |
| 34. ਸ਼ਹੀਦ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਦਾ ਵਿਚਾਰਧਾਰਕ ਵਿਕਾਸ (ਪ੍ਰੋਫੈਸਰ ਬਿਪਨ ਚੰਦਰ) | 10.00 |
| 35. ਮਜ਼ਦੂਰਾਂ ਦੇ ਖ਼ੂਨ ਨਾਲ ਲਿਖੀ ਪੇਰਿਸ ਕਮਿਊਨ ਦੀ ਅਮਰ ਕਹਾਣੀ | 10.00 |
| 36. ਬੁਝ ਨਹੀਂ ਸਕਦੀ ਅਕਤੂਬਰ ਇਨਕਲਾਬ ਦੀ ਮਸ਼ਾਲ | 10.00 |
| 37. ਵਿਦਿਆਰਥੀ–ਨੌਜਵਾਨ ਨਵੀਂ ਸ਼ੁਰੂਆਤ ਕਿੱਥੋਂ ਕਰਨ | 10.00 |
| 38. ਇਨਕਲਾਬ ਦਾ ਸੁਨੇਹਾ (ਸ਼ਹੀਦ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਦੀਆਂ ਚੋਣਵੀਆਂ ਲਿਖਤਾਂ) | 25.00 |
| 39. ਰਾਜਨੀਤਕ ਅਰਥਸ਼ਾਸਤਰ ਦੇ ਮੂਲ ਸਿਧਾਂਤ (ਦੀ ਸ਼ੰਘਾਈ ਟੈਕਸਟ ਬੁੱਕ ਆਫ ਪੋਲੀਟੀਕਲ ਇਕਾਨਮੀ) | 60.00 |
| 40. ਇਨਕਲਾਬੀ ਲਹਿਰ ਦਾ ਸਿਧਾਂਤਕ ਵਿਕਾਸ (ਸ਼ਿਵ ਵਰਮਾ) | 10.00 |
| 41. ਰਿਜ਼ਰਵੇਸ਼ਨ (ਪੱਖ, ਵਿਪੱਖ ਅਤੇ ਤੀਸਰਾ ਪੱਖ) | 5.00 |
| 42. ਸ਼ਹੀਦ ਸੁਖਦੇਵ ਨੌਘਰੇ ਤੋਂ ਫਾਂਸੀ ਤੱਕ | 20.00 |
| 43. ਭਗਤ ਸਿੰਘ ਨੇ ਕਿਹਾ... | 5.00 |
| 44. ਸ਼ਹੀਦ ਕਰਤਾਰ ਸਿੰਘ ਸਰਾਭਾ | 5.00 |
| 45. ਮੈਂ ਨਾਸਤਿਕ ਕਿਉਂ ਹਾਂ ? (ਭਗਤ ਸਿੰਘ) | 10.00 |
| 46. ਫ਼ਲਸਫ਼ਾਨਾ ਲਿਖ਼ਤਾਂ (ਮਾਓ–ਜ਼ੇ–ਤੁੰਗ) | 25.00 |
| 47. ਦਹਿਸ਼ਤਗਰਦੀ ਬਾਰੇ ਭਰਮ ਅਤੇ ਯਥਾਰਥ | 10.00 |
| 48. ਲੈਨਿਨਵਾਦ ਦੀਆਂ ਨੀਹਾਂ (ਸਤਾਲਿਨ) | 20.00 |
| 49. ਭਾਰਤੀ ਖੇਤੀ ਵਿੱਚ ਪੂੰਜੀਵਾਦੀ ਵਿਕਾਸ | 20.00 |
| 50. ਨੌਜਵਾਨਾਂ ਨਾਲ਼ ਦੋ ਗੱਲਾਂ (ਪੀਟਰ ਕ੍ਰੋਪੋਟਕਿਨ) | 10.00 |
| 51. ਸੁਤੰਤਰ ਵਪਾਰ ਦਾ ਸਵਾਲ (ਮਾਰਕਸ, ਏਂਗਲਜ ਅਤੇ ਲੈਨਿਨ ਵਲੋਂ ਸੁਤੰਤਰ ਵਪਾਰ ਸੰਬੰਧੀ ਵਿਚਾਰ) | 10.00 |

| | |
|---|---|
| 52. ਆਈਨਸਟੀਨ ਦੇ ਸਮਾਜਿਕ ਸਰੋਕਾਰ | 10.00 |
| 53. ਫਾਸੀਵਾਦ ਕੀ ਹੈ ? ਅਤੇ ਇਸ ਨਾਲ਼ ਕਿਵੇਂ ਲੜੀਏ ? | 15.00 |
| 54. ਜਰਮਨੀ ਵਿੱਚ ਇਨਕਲਾਬ ਅਤੇ ਉਲਟ ਇਨਕਲਾਬ (ਏਂਗਲਜ਼) | 50.00 |
| 55. ਫ਼ਿਉਰਬਾਖ਼: ਪਦਾਰਥਵਾਦੀ ਅਤੇ ਆਦਰਸ਼ਵਾਦੀ ਦ੍ਰਿਸ਼ਟੀਕੋਣਾਂ ਦਾ ਵਿਰੋਧ (ਮਾਰਕਸ-ਏਂਗਲਜ਼) | 60.00 |
| 56. ਮਾਰਕਸ ਦੇ 'ਸਰਮਾਇਆ' ਬਾਰੇ (ਏਂਗਲਜ਼) | 60.00 |
| 57. ਸਿਆਸੀ ਆਰਥਿਕਤਾ ਦੀ ਅਲੋਚਨਾ ਵਿੱਚ ਯੋਗਦਾਨ (ਮਾਰਕਸ) | 125.00 |
| 58. ਫ਼ਰਾਂਸ ਅਤੇ ਜਰਮਨੀ ਵਿੱਚ ਕਿਸਾਨੀ ਦਾ ਸਵਾਲ (ਏਂਗਲਜ਼) | 20.00 |
| 59. ਪੂੰਜੀ ਦੀ ਉਤਪਤੀ (ਮਾਰਕਸ) | 45.00 |
| 60. ਦੂਜੀ ਇੰਟਰਨੈਸ਼ਨਲ ਦਾ ਪਤਣ (ਲੈਨਿਨ) | 45.00 |
| 61. ਸਾਮਰਾਜਵਾਦ ਪੂੰਜੀਵਾਦ ਦਾ ਸਰਵਉੱਚ ਪੜਾਅ (ਲੈਨਿਨ) | 70.00 |
| 62. ਇੱਕ ਕਦਮ ਅੱਗੇ ਦੋ ਕਦਮ ਪਿੱਛੇ (ਲੈਨਿਨ) | 125.00 |
| 63. ਲੋਕਾਂ ਵਿੱਚ ਕੰਮ ਕਿਵੇਂ ਕਰੀਏ (ਲੈਨਿਨ) | 65.00 |
| 64. ਸਾਹਿਤ ਅਤੇ ਕਲਾ ਬਾਰੇ (ਲੈਨਿਨ) | 150.00 |
| 65. ਸਮਾਜਵਾਦ ਤੇ ਜੰਗ (ਲੈਨਿਨ) | 45.00 |
| 66. ਖੱਬੇ ਪੱਖੀ ਕਮਿਊਨਿਜ਼ਮ ਇੱਕ ਬਚਗਾਨਾ ਰੋਗ (ਲੈਨਿਨ) | 65.00 |
| 67. ਅਸੀਂ ਜਿਹੜਾ ਵਿਰਸਾ ਤਿਆਗਦੇ ਹਾਂ (ਲੈਨਿਨ) | 25.00 |
| 68. ਪ੍ਰੋਲੇਤਾਰੀ ਇਨਕਲਾਬ ਅਤੇ ਭਗੌੜਾ ਕਾਊਟਸਕੀ (ਲੈਨਿਨ) | 70.00 |
| 69. ਲੈਨਿਨ ਦੀ ਜੀਵਨ ਕਹਾਣੀ (ਮਾਰੀਆ ਪ੍ਰਿਲਿਯੇਵਾ) | 100.00 |
| 70. ਅਜਿੱਤ ਬਾਲਸ਼ਵਿਕ ਨਤਾਸ਼ਾ | 30.00 |
| 71. ਸੋਵੀਅਤ ਅਰਥ-ਸ਼ਾਸਤਰ ਦੀ ਅਲੋਚਨਾ (ਮਾਓ ਜ਼ੇ-ਤੁੰਗ) | 60.00 |
| 72. ਚੀਨ ਵਿੱਚ ਉਲਟ ਇਨਕਲਾਬ ਅਤੇ ਮਾਓ ਦਾ ਇਨਕਲਾਬੀ ਵਿਰਸਾ (ਬਾਬ ਆਵੇਕਿਅਨ) | 60.00 |
| 73. ਮਾਓਵਾਦੀ ਅਰਥ-ਸ਼ਾਸਤਰ ਤੇ ਸਮਾਜਵਾਦ ਦਾ ਭਵਿੱਖ (ਰੇਮੰਡ ਲੋਟਾ) | 60.00 |
| 74. ਸੰਵਿਧਾਨ ਦਾ 'ਖਰੜਾ' ਤਿਆਰ ਕਰਨ 'ਚ ਅੰਬੇਡਕਰ ਦੀ ਭੂਮਿਕਾ (ਰੰਗਾਨਾਯਾਕੰਮਾ) | 15.00 |
| 75. ਮਾਰਕਸਵਾਦ ਅਤੇ ਜਾਤ ਦਾ ਸਵਾਲ (ਸੁਖਵਿੰਦਰ) | 20.00 |
| 76. ਭਾਰਤ ਦੇ ਇਤਿਹਾਸ ਵਿੱਚ ਜਾਤ-ਪਾਤ (ਪ੍ਰੋ. ਇਰਫ਼ਾਨ ਹਬੀਬ) | 10.00 |

